# ਰਤਨਾਂ ਦੀ ਖਾਨ

(ਸਿੱਖਿਆਦਾਇਕ ਕਹਾਣੀਆਂ)



ਮਾਸਟਰ ਅਮਰੀਕ ਸਿੰਘ

ਲੇਖਕ ਦੀਆਂ ਪ੍ਰਕਾਸ਼ਤ ਹੋ ਚੁੱਕੀਆਂ ਪੁਸਤਕਾਂ :

1. ਪਹਿਲਾ ਉਭਾਰ (ਸੰਪਾਦਨ)
2. ਪੰਖੜੀਆਂ
3. ਗ਼ਮ ਦੀ ਮਹਿਕ
4. ਦਰਦ ਦਾ ਅਹਿਸਾਸ
5. ਮਿੱਠੀਆਂ ਮਿਰਚਾਂ
6. ਗੁਰ ਗੀਤਾਂਵਲੀ
7. ਦੋਹਾਂ ਕੇ ਜਾਮ ਨੇਤਾਓਂ ਕੇ ਨਾਮ ਹਿੰਦੀ
8. ਸ਼ੇਆਂ ਦਾ ਸੀਰਜਨਾਂ
9. ਸੱਚੀ ਤੇਰੀ ਸਿਫਤ
10. ਦੋ ਵਾਰ ਵਾਘਿਓਂ ਪਾਰ
11. ਦਿਲ ਦੀਆਂ ਗੱਲਾਂ ਗ਼ਜ਼ਲਾਂ ਬਣੀਆਂ
12. ਗੁਰ ਗੀਤਾਂਜਲੀ
13. ਬਹਾਰੇ ਗ਼ਜ਼ਲ (ਹਿੰਦੀ)
14. ਬਹਾਰੇ ਗ਼ਜ਼ਲ (ਉਰਦੂ)
15. ਪੁਸਤਕ ਏਕ ਰੰਗ ਅਨੇਕ
16. ਸ੍ਰੀ ਰਾਮ ਚਰਿਤ ਮਾਨਸ (ਪੰਜਾਬੀ ਕਾਵਿ ਅਨੁਵਾਦ)
17. ਖੱਟ ਮਿੱਠੀਆਂ ਮੁਸਕਾਨਾਂ
18. ਗੁਰ ਗੀਤਾਵਲੀ
19. ਸ਼ਰਧਾ ਦਾ ਝਰੋਖਾ (ਪ੍ਰੈਸ ਵਿੱਚ)

# ਰਤਨਾਂ ਦੀ ਖਾਨ

(ਸਿੱਖਿਆਦਾਇਕ ਕਹਾਣੀਆਂ)

## ਮਾਸਟਰ ਅਮਰੀਕ ਸਿੰਘ




ਤਸਵੀਰ ਪ੍ਰਕਾਸ਼ਨ, ਕਾਲਾਂਵਾਲੀ

ਜ਼ਿਲ੍ਹਾ ਸਿਰਸਾ (ਹਰਿਆਣਾ)

*Ratanan Di Khan*

**By:**

Master Amrik Singh





**New Bypass**
**Sabzi Mandi**
**Ellnabad, Distt. Sirsa**
**Haryana**
**Mob. 093541-24515**



**Rs. - 130/-**
**2014**

***Printed and Bound in India***

*Published by:*

***Tasvir Prakashan***
***Gurdwara Basti,***
***Mandi Kalanwali-125201***
***Distt. Sirsa (Haryana)***
***Mob. 09416124729***

***Printed By :***

***R.K.Offset Prosses, Delhi.***

## ਸਮਰਪਣ

1. ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੂੰ ਜਿੰਨਾਂ ਹੁਣੇ-ਹੁਣੇ ਪੰਥ ਦੀ ਵਾਗਡੋਰ ਸੰਭਾਲੀ
2. ਆਪਣੇ ਸਾਰੇ ਵੱਡ ਵਡੇਰਿਆਂ ਨੂੰ ਜਿਨ੍ਹਾਂ ਮੈਨੂੰ ਨਿੱਕੇ ਹੁੰਦਿਆਂ ਬਹੁਤ ਪਿਆਰ ਦਿੱਤਾ।

## ਧੰਨਵਾਦ


1. ਸ. ਸਾਧੂ ਸਿੰਘ ਕਿਸਾਨ ਜੋ ਆਪਣੇ ਪਿਤਾ ਸੰਤ ਤਰਨ ਸਿੰਘ ਵਹਿਮੀ ਜੀ ਵਾਂਗ ਹੀ ਲਿਖਣ ਲਈ ਦਬਾਅ ਪਾਕੇ ਵੀ ਪ੍ਰੇਰਣਾ ਦਿੰਦੇ ਰਹਿੰਦੇ ਨੇ।
2. ਨਾਮਧਾਰੀ ਪੰਜਾਬੀ ਸਾਹਿਤ ਸਭਾ ਜੀਵਨ ਨਗਰ ਦੇ ਸਾਰੇ ਸਾਥੀਆਂ ਦਾ ਜੋ ਹਮੇਸ਼ਾਂ ਹੀ ਮੇਰੀ ਪਿੱਠ 'ਤੇ ਖਲੋ ਕੇ ਹੱਲਾਸ਼ੇਰੀ ਦਿੰਦੇ ਰਹਿੰਦੇ ਨੇ।
3. ਆਪਣੀ ਪਤਨੀ ਸ੍ਰੀਮਤੀ ਮਹਿੰਦਰ ਕੌਰ ਦਾ ਜੋ ਕੁਝ ਨਾ ਜਾਣਦੀ ਹੋਈ ਵੀ ਸਭ ਕੁਝ ਜਾਣਦੀ ਹੈ। ਤੇ ਮੈਨੂੰ ਹਰ ਕਦਮ 'ਤੇ ਮੱਤਾਂ ਦੇ ਕੇ ਸਿਆਣਾ ਬਣਨ ਲਈ ਕੋਸ਼ਿਸ਼ ਕਰਦੀ ਰਹਿੰਦੀ ਏ।

# ਤਤਕਰਾ

# ਲੇਖਕ ਦੀ ਜਾਣ-ਪਛਾਣ

ਨਾਂ – ਅਮਰੀਕ ਸਿੰਘ

ਪਿਤਾ – ਸੰਤ ਕਰਤਾਰ ਸਿੰਘ

ਦਾਦਾ – ਸੰਤ ਇਸ਼ਰ ਸਿੰਘ ਜੀ

ਮਾਤਾ –ਸ੍ਰੀਮਤੀ ਲਾਭ ਕੌਰ ਜੀ

ਦਾਦੀ –ਮਾਤਾ ਕਰਮ ਕੌਰ

ਭਰਾ –ਸ. ਮਾਨ ਸਿੰਘ, ਸ. ਸੁਦਰਸ਼ਨ ਸਿੰਘ, ਸ ਸੁਰਜੀਤ ਸਿੰਘ

ਭੈਣ –ਸ੍ਰੀਮਤੀ ਸਿਮਰਜੀਤ ਕੌਰ ਸੁਪਤਨੀ ਸ.ਸਵਰਨ ਸਿੰਘ ਭਿੰਡਰ

ਪਤਾ –ਪਿਛਲਾ ਪਿੰਡ ਲਾਲੇਪੁਰ ਪਾਕਿਸਤਾਨ, ਜ਼ਿਲ੍ਹਾ ਗੁਜਰਾਂਵਾਲਾ
1947 ਤੋਂ 2007, ਅੰਮ੍ਰਿਤਸਰ ਕਲਾਂ, ਜ਼ਿਲ੍ਹਾ ਸਿਰਸਾ, ਹਰਿਆਣਾ
ਅੱਜਕੱਲ੍ਹ– ਨਵਾਂ ਬਾਈਪਾਸ, ਸਬਜ਼ੀ ਮੰਡੀ, ਐਲਨਾਬਾਦ (ਸਿਰਸਾ)

## ਸਨਮਾਨ :

1. 'ਸੰਤ ਤਰਨ ਸਿੰਘ ਵਹਿਮੀ' ਪੁਰਸਕਾਰ 2007 (ਹਰਿਆਣਾ ਪੰਜਾਬੀ ਅਕੈਡਮੀ ਪੰਚਕੂਲਾ ਵਲੋਂ)
2. ਹਰਿਆਣਾ ਪੰਜਾਬੀ ਗੌਰਵ 2011 (ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਪੰਚਕੂਲਾ ਵਲੋਂ)
3. ਸਾਹਿਤ ਸਭਾ ਕੈਥਲ ਵੱਲੋਂ ਸਨਮਾਨਤ 2009 ਤੇ ਹੋਰ ਕਈ ਸਭਾਵਾਂ ਵੱਲੋਂ ਕਈ ਵਾਰ ਸਨਮਾਨਤ।
4. 'ਕਾਵਿ ਭੂਸ਼ਨ' ਦੀ ਉਪਾਧੀ ਨਾਲ ਸਨਮਾਨਿਤ, ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਕਰ ਕਮਲਾਂ ਦੁਆਰਾ 2013
5. ਹਰਿਆਣਾ ਪ੍ਰਾਂਤ ਹਿੰਦੀ ਸਾਹਿਤ ਸੰਮੇਲਨ ਸਿਰਸਾ ਵੱਲੋਂ 2013

# ਸਾਗਰ ਮੰਥਨ

**ਡਾ.ਜੀ.ਡੀ.ਚੌਧਰੀ**

ਮੇਰੇ ਬੜੇ ਸਤਿਕਾਰਿਤ ਮਿੱਤਰ ਮਾਸਟਰ ਅਮਰੀਕ ਸਿੰਘ ਜੀ ਨੇ ਆਪਣੀ ਹੱਥਲੀ ਪੁਸਤਕ 'ਰਤਨਾਂ ਦੀ ਖਾਨ' ਬਾਬਤ ਮੈਨੂੰ ਕੁੱਝ ਆਰੰਭਕ ਸ਼ਬਦ ਲਿਖਣ ਲਈ ਕਿਹਾ ਤਾਂ ਮੈਂ ਇਸ ਦਾ ਸਾਰਾ ਟਾਈਪਸ਼ੁਦਾ ਮੈਟਰ ਸਿਹਤ ਬਹੁਤ ਠੀਕ ਨਾ ਹੋਣ ਦੇ ਬਾਵਜੂਦ ਦੋ ਬੈਠਕਾਂ ਵਿੱਚ ਹੀ ਪੜ੍ਹ ਗਿਆ। ਇਨ੍ਹਾਂ ਵਿੱਚ ਲੇਖਕ ਨੇ ਮਿਥਿਹਾਸ, ਇਤਿਹਾਸ, ਲੋਕ ਪਰੰਪਰਾਵਾਂ, ਸੱਭਿਆਚਾਰ ਅਤੇ ਹੱਡਬੀਤੀਆਂ ਬਹੁਤ ਰੌਚਕ, ਅਰਥ ਭਰਪੂਰ ਅਤੇ ਸਿੱਖਿਆਦਾਇਕ ਘਟਨਾਵਾਂ 'ਤੇ ਆਧਾਰਿਤ ਬੜੇ ਉਸਾਰੂ ਕਥਾ-ਸਾਹਿਤ ਦੀ ਸਿਰਜਣਾ ਕੀਤੀ ਹੈ। ਗਿਆਨ ਵਰਧਕ ਹੋਣ ਦੇ ਨਾਲ-ਨਾਲ ਇਹਨਾਂ ਵਿੱਚ ਭਾਈਚਾਰਕ ਸਾਂਝ ਪੀਡੀ ਕਰਨ ਦੀ ਜੀਵਨ ਜਾਚ ਵੀ ਹੈ।

ਮਾਸਟਰ ਜੀ ਨੇ ਸਮਝਾਉਣ ਦਾ ਜਤਨ ਕੀਤਾ ਹੈ ਕਿ ਕਿਸੇ ਨਾਲ ਬਹੁਤਾ ਮੋਹ ਵੀ ਦੁੱਖ ਦਾ ਕਾਰਨ ਹੋ ਸਕਦਾ ਹੈ। ਨਿਮਰਤਾ ਮਨੁੱਖ ਦਾ ਬਹੁਮੁੱਲਾ ਸ਼ਿਗਾਰ ਹੈ। ਹਾਜ਼ਰ ਜਵਾਬੀ ਵੀ ਇੱਕ ਕਲਾ ਹੈ। ਸਨੇਹ ਅਤੇ ਉਦਾਰਤਾ ਨਾਲ ਜਿੱਤ ਪ੍ਰਾਪਤ ਕੀਤੀ ਜਿੱਤ ਅਸਲੀ ਜਿੱਤ ਹੈ। ਭਾਗ ਅਤੇ ਕਰਮ ਆਪੋ ਵਿੱਚ ਇੱਕ ਦੂਜੇ ਦੇ ਪੂਰਕ ਹਨ। ਸਾਰੇ ਪਾਸੇ ਹੀ ਹੈ ਰੱਬ। ਸ਼ਹੀਦਾਂ ਦੀ ਥਾਂ ਦੀ ਮਿੱਟੀ ਸਭ ਤੋਹਫ਼ਿਆਂ ਤੋਂ ਉੱਚੀ ਅਤੇ ਸੁੱਚੀ ਏ। ਭਾਸ਼ਾਵਾਂ ਸਭ ਸਨਮਾਨ ਯੋਗ ਹਨ। ਇਕੱਠ ਵਿੱਚ ਬੜੀ ਵਰਕਤ ਹੈ ਅਤੇ ਵਹਿਮ ਬੰਦੇ ਦਾ ਵੱਡਾ ਵੈਰੀ ਹੈ ਆਦਿ ਬਹੁਤ ਕੁਝ ਸਮਝਣ-ਸਿੱਖਣ ਨੂੰ ਮਿਲਦਾ ਹੈ।

ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਤਸਵੀਰ ਦੀ ਬੋਲੀ 1944 ਵਿੱਚ ਤਿੰਨ ਲੱਖ ਲੱਗੀ ਸੀ ਅਤੇ 26 ਜਨਵਰੀ ਨੂੰ ਹੀ ਗਣਤੰਤਰ ਦਿਵਸ ਦਾ ਐਲਾਨ ਕਿਉਂ ਕੀਤਾ ਗਿਆ। ਸ਼ਿਮਲਾ ਵਿਖੇ ਹੋਈ ਭਾਰਤ-ਪਾਕ ਵੰਡ ਤੋਂ ਬਾਅਦ ਪਹਿਲੀ ਗੋਲ ਮੇਜ਼ ਕਾਨਫਰੰਸ ਦਾ ਮਾਹੌਲ ਕੀ ਸੀ ਆਦਿ ਨਿਹਾਇਤ ਕੀਮਤੀ ਅਤੇ ਅਭੁੱਲ ਇਤਿਹਾਸਕ ਤੱਥਾਂ ਦੀ ਜਾਣਕਾਰੀ ਤਾਂ ਪੁਸਤਕ ਦਾ ਪੂਰਾ ਪਾਠ ਕਰਨ ਉਪਰੰਤ ਹੀ ਮਿਲ ਸਕਦੀ ਹੈ।

ਪਰ ਵਿਦਵਾਨ ਲੇਖਕ ਦੀ ਕਲਮ ਦਾ ਵੇਗ ਉਦੋਂ ਉਛਾਲੇ ਮਾਰਨ ਲੱਗ ਪੈਂਦਾ ਹੈ ਜਦੋਂ ਉਹ 1947 ਵਿੱਚ ਵਾਪਰੇ ਬਹੁਤ ਮੰਦਭਾਗੇ ਦੁੱਖਦਾਇਕ ਅਤੇ ਲੂੰ-ਕੰਡੇ ਖੜੇ ਕਰਨ ਦੇਣ ਵਾਲੇ ਮਾਰ-ਕਾਟ ਆਦਿ ਦੇ ਦ੍ਰਿਸ਼ ਪੇਸ਼ ਕਰਦੇ ਹਨ। ਮਨ 'ਚੋਂ ਨਿਕਲੀ ਹੂਕ ਅਤੇ ਅੱਖਾਂ 'ਚੋਂ ਉਦਾਸ ਹੰਝੂ ਕਿਰਨੋਂ ਨਹੀਂ ਰੁਕ ਸਕਦੇ। ਬਰਬਸ ਇੱਕ ਆਹ ਨਿਕਲਦੀ ਹੈ-ਕਾਸ਼ ਮਨੁੱਖ ਇਤਨਾ ਦਰਿੰਦਾ ਨਾ ਹੁੰਦਾ। ਪੁਸਤਕ ਵਿੱਚ ਦਰਜ ਸੰਦਰਭਾਂ ਨੂੰ ਕੁਝ ਸ਼ਬਦਾਂ ਵਿੱਚ ਸਮੇਟਣਾ ਸੰਭਵ ਨਹੀਂ। ਬੇਨਤੀ ਸਹਿਤ ਪੁਰਜ਼ੋਰ ਸਿਫ਼ਾਰਸ਼ ਕਰਦਾ ਹਾਂ ਕਿ ਪਾਠਕ ਇਸ ਨੂੰ ਖਰੀਦਣ, ਪੜ੍ਹਨ, ਸੰਭਾਲਣ ਅਤੇ ਲਾਹ ਲੈਣ।

-ਡਾ. ਜੀ ਡੀ. ਚੌਧਰੀ ਵਾਲੀ ਬੰਦ ਗਲੀ
ਨਜਦੀਕ ਜਗਦੇਵ ਸਿੰਘ ਚੌਕ,
ਮੁਲਤਾਨੀ ਕਲੋਨੀ, ਸਿਰਸਾ
ਮੋ. 097290-06245

# ਕਿਸੇ ਨਾਲ ਬਹੁਤਾ ਮੋਹ ਤੇ ਪਿਆਰ ਵੀ ਦੁੱਖ ਦਾ ਕਾਰਨ ਹੀ ਹੁੰਦਾ ਹੈ

ਇੱਕ ਵਾਰ ਇੱਕ ਆਦਮੀ ਮਹਾਤਮਾ ਬੁੱਧ ਜੀ ਪਾਸ ਆਕੇ ਕਹਿਣ ਲੱਗਾ "ਭਗਵਾਨ ਮੇਰਾ ਇੱਕੋ ਇੱਕ ਪੁੱਤਰ ਸੀ ਜੋ ਗੁਜ਼ਰ ਗਿਆ ਏ, ਮੈਂ ਉਸ ਦੇ ਗ਼ਮ ਵਿੱਚ ਨਾ ਠੀਕ ਤਰ੍ਹਾਂ ਸੌਂ ਸਕਦਾਂ ਅਤੇ ਨਾ ਹੀ ਖਾ-ਪੀ ਸਕਦਾਂ ਹਾਂ। ਬੱਸ ਇੱਕ ਆਸ 'ਤੇ ਮੇਰਾ ਜੀਵਨ ਬਚਿਆ ਹੋਇਆ ਹੈ ਕਿ ਮੇਰਾ ਪੁੱਤਰ ਸ਼ਾਇਦ ਕਿਤੋਂ ਵਾਪਿਸ ਆ ਜਾਏ।"

ਉਹਦੀ ਵਿਥਿਆ ਸੁਣ ਕੇ ਬੁੱਧ ਜੀ ਨੇ ਕਿਹਾ, "ਬਹੁਤਾ ਮੋਹ ਜਾਂ ਪਿਆਰ ਹਮੇਸ਼ਾਂ ਦੁੱਖ ਹੀ ਦੇਂਦਾ ਹੈ।"

ਉਸ ਬੰਦੇ ਨੇ ਇਸ ਗੱਲ ਨਾਲ ਅਸਹਿਮਤ ਹੁੰਦਿਆਂ ਕਿਹਾ, "ਤੁਸੀਂ ਗ਼ਲਤ ਕਹਿੰਦੇ ਹੋ ਮੋਹ ਜਾਂ ਲਗਾਓ ਨਾਲ ਕਦੇ ਕਸ਼ਟ ਨਹੀਂ ਹੁੰਦਾ। ਉਹ ਤਾਂ ਪ੍ਰਸੰਨਤਾ ਤੇ ਆਨੰਦ ਦਾ ਸੋਮਾ ਹੁੰਦਾ ਹੈ।" ਮਹਾਤਮਾ ਜੀ ਦੇ ਕੁੱਝ ਕਹਿਣ ਤੋਂ ਪਹਿਲਾਂ ਹੀ ਉਹ ਬੰਦਾ ਉਥੋਂ ਚਲਾ ਗਿਆ।

ਇਹ ਗੱਲ ਇੱਕ ਆਮ ਬਹਿਸ ਦਾ ਕਾਰਨ ਬਣ ਗਈ ਤੇ ਆਖਰ ਗੱਲ ਰਾਜੇ ਪ੍ਰਸ਼ੇਨਜਤ ਕੋਲ ਪਹੁੰਚ ਗਈ। ਰਾਜੇ ਨੇ ਰਾਣੀ ਨਾਲ ਗੱਲ ਕਰਦਿਆਂ ਮਹਾਤਮਾ ਬੁੱਧ ਜੀ ਦੇ ਬਚਨ ਨੂੰ ਗ਼ਲਤ ਦੱਸਿਆ। ਰਾਣੀ ਮਾਹਤਮਾ ਬੁੱਧ ਦੀ ਗੱਲ ਦਾ ਭਾਵ ਅਰਥ ਜਾਣਦੀ ਸੀ। ਸੋ ਉਸ ਨੇ ਬੁੱਧ ਦੁਆਰਾ ਦੱਸੀਆਂ ਹੋਈਆਂ ਘਟਨਾਵਾਂ ਰਾਜੇ ਨੂੰ ਦੱਸਦਿਆਂ ਹੋਇਆਂ ਕਿਹਾ, "ਹੇ ਮਹਾਰਾਜ! ਸ਼ਹਿਰ ਵਿੱਚ ਥੋੜੇ ਦਿਨ ਪਹਿਲਾਂ ਇੱਕ ਔਰਤ ਆਪਣੀ ਮਾਂ ਦੇ ਮਰਨ ਦੇ ਦੁੱਖ ਕਾਰਨ ਪਾਗਲ ਹੋ ਗਈ, ਦੋ ਪ੍ਰੇਮੀਆਂ ਨੇ ਆਪਣੀਆਂ ਪ੍ਰੇਮਿਕਾਵਾਂ ਦਾ ਵਿਆਹ ਕਿਸੇ ਹੋਰ ਨਾਲ ਹੋਣ ਕਰਕੇ ਆਤਮ ਹੱਤਿਆ ਕਰ ਲਈ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਬਹੁਤਾ ਮੋਹ ਜਾਂ ਪਿਆਰ ਹੋਣ ਕਰਕੇ ਦੁੱਖ ਹੀ ਹੁੰਦਾ ਹੈ।"

ਰਾਣੀ ਨੇ ਫਿਰ ਕਿਹਾ, "ਤੁਸੀਂ ਆਪ ਹੀ ਦੱਸੋ ਆਪਣੀ ਰਾਜ ਕੁਮਾਰੀ ਨਾਲ ਤੁਸੀਂ ਬਹੁਤ ਪਿਆਰ ਤੇ ਮੋਹ ਨਹੀਂ ਕਰਦੇ।"

"ਜ਼ਰੂਰ ਕਰਦਾ ਹਾਂ।" ਰਾਜਾ ਹੈਰਾਨ ਹੋ ਕੇ ਬੋਲੇ।

ਰਾਣੀ ਨੇ ਪ੍ਰਸ਼ਨ ਕੀਤਾ, "ਜੇ ਰਾਜ ਕੁਮਾਰੀ ਨੂੰ ਰੱਬ ਨਾ ਕਰੇ ਕੋਈ ਹਾਦਸਾ ਪੇਸ਼ ਆ ਜਾਇ ਤਾਂ ਕੀ ਕੁਹਾਨੂੰ ਦੁੱਖ ਨਹੀਂ ਹੋਵੇਗਾ।"

ਰਾਜਾ ਮੰਨ ਗਿਆ ਕਿ ਵਾਕਿਆ ਹੀ ਬਹੁਤ ਦੁੱਖ ਹੋਵੇਗਾ।

ਰਾਜਾ ਸਾਹਿਬ ਮੰਨ ਗਏ ਤੇ ਮਹਾਤਮਾ ਬੁੱਧ ਦੇ ਬਚਨ ਨਾਲ ਸਹਿਮਤ ਹੋ ਗਏ ਕਿ ਬਹੁਤਾ ਮੋਹ ਤੇ ਪਿਆਰ ਠੀਕ ਹੀ ਦੁੱਖ ਦੇਣ ਵਾਲਾ ਹੈ। ਸੋ ਪ੍ਰੇਮ ਸੁੱਖ ਤਾਂ ਦੇਂਦਾ ਹੈ ਅਨੁਕੂਲ਼ ਹਾਲਤਾਂ ਵਿੱਚ ਪਰ ਪਿਆਰੇ ਦੇ ਵਿਛੜ ਜਾਣ 'ਤੇ ਜਾਂ ਉਸ ਨੂੰ ਕਸ਼ਟ ਪੁੱਜਣ 'ਤੇ ਬਹੁਤੇ ਦੁੱਖ ਦਾ ਕਾਰਨ ਬਣਦਾ ਹੈ। ਸੋ ਆਪਣੇ ਮੋਹ ਪ੍ਰੇਮ ਨੂੰ ਸੰਜਮ ਵਿੱਚ ਰੱਖਣਾ ਹੀ ਠੀਕ ਹੈ।

# ਸਾਰਿਆਂ ਨਾਲ ਸਨੇਹ ਹੀ ਬੰਦੇ ਨੂੰ ਲੋਕਪ੍ਰਿਅ ਬਣਾ ਦੇਂਦਾ ਹੈ

ਆਜ਼ਾਦੀ ਸੰਗਰਾਮ ਦੇ ਦਿਨਾਂ ਦੀ ਗੱਲ ਏ, ਲੋਕ ਮਾਨਯ ਤਿਲਕ ਮਾਂਡਲੇ (ਬਰਮਾ) ਦੀ ਜੇਲ੍ਹ ਵਿੱਚ ਕੈਦ ਭੁਗਤ ਰਹੇ ਸਨ। ਉਹ ਸੁਭਾਅ ਵੱਲੋਂ ਬਹੁਤ ਸਹਿਜ ਤੇ ਸਰਲ ਸਨ। ਇਸ ਲਈ ਵਿਸ਼ੇਸ਼ ਸੁਵਿਧਾ ਦੀ ਉਹਨੂੰ ਕੋਈ ਲੋੜ ਨਹੀਂ ਸੀ, ਪਰ ਉਹਨਾਂ ਦੇ ਵਿਅਕਤੀਤਵ ਤੋਂ ਪ੍ਰਭਾਵਿਤ ਹੋਣ ਵਾਲਿਆਂ ਦੀ ਗਿਣਤੀ ਜੇਲ੍ਹ ਵਿੱਚ ਵੀ ਬਹੁਤ ਸੀ। ਦੂਸਰੇ ਕੈਦੀ ਉਨਾਂ ਦਾ ਬਹੁਤ ਖ਼ਿਆਲ ਰੱਖਦੇ ਸਨ। ਉਹਨਾਂ ਵਿੱਚੋਂ ਹੀ ਇੱਕ ਦਾ ਨਾਂ ਬੀ.ਆਰ. ਕੁਲਕਰਨੀ ਸੀ। ਮਹਾਰਾਸ਼ਟਰ ਨਿਵਾਸੀ ਕੁਲਕਰਨੀ ਤਿਲਕ ਜੀ ਦੀ ਸ਼ਰਧਾ ਭਾਵ ਨਾਲ ਬਹੁਤ ਸੇਵਾ ਕਰਦਾ ਸੀ। ਤਿਲਕ ਜੀ ਵੀ ਉਹਨਾਂ ਨਾਲ ਬਹੁਤ ਸਨੇਹ ਰੱਖਦੇ ਸਨ। ਇੱਕ ਵੇਰਾਂ ਕੁਲਕਰਨੀ ਬੀਮਾਰ ਹੋਣ ਕਾਰਨ ਕਈ ਦਿਨ ਉਹਨਾਂ ਦੇ ਪਾਸ ਨਹੀਂ ਆਇਆ ਤਾਂ ਤਿਲਕ ਜੀ ਨੂੰ ਚਿੰਤਾ ਹੋਈ ਕਿ ਉਹ ਕਿਉਂ ਨਹੀਂ ਆਇਆ। ਉਹ ਆਪ ਉਸ ਨੂੰ ਮਿਲਣ ਚਲੇ ਗਏ। ਬੀਮਾਰ ਦੇਖ ਕੇ ਉਸ ਦੇ ਮਨ੍ਹਾ ਕਰਨ ਦੇ ਬਾਵਜੂਦ ਉਸ ਦੀ ਹੱਥੀਂ ਸੇਵਾ ਕੀਤੀ। ਕੁਝ ਦਿਨਾਂ ਵਿੱਚ ਕੁਲਕਰਨੀ ਤੰਦਰੁਸਤ ਹੋ ਗਿਆ। ਜੇਲਰ ਤਿਲਕ ਜੀ ਵਰਗੀ ਹਸਤੀ ਕੁਲਕਰਨੀ ਵਰਗੇ ਸਾਧਾਰਨ ਬੰਦੇ ਦੀ ਸੇਵਾ ਕਰਦਿਆਂ ਵੇਖਕੇ ਬਹੁਤ ਪ੍ਰਭਾਵਿਤ ਵੀ ਤੇ ਹੈਰਾਨ ਵੀ ਹੋਇਆ। ਉਸ ਨੂੰ ਤਿਲਕ ਜੀ ਦੀ ਸਹਿਜਤਾ ਤੇ ਹੈਰਾਨੀ ਹੋਈ ਕਿ ਕਿਸ ਤਰ੍ਹਾਂ ਆਮ ਕੈਦੀ ਵੀ ਉਹਨਾਂ ਨਾਲ ਘੁਲ-ਮਿਲ ਜਾਦੇ ਹਨ।

ਇੱਕ ਦਿਨ ਜੇਲਰ ਨੇ ਦੇਖਿਆ ਕਿ ਇੱਕ ਚਿੜੀ ਉਹਨਾਂ ਦੇ ਮੋਢੇ 'ਤੇ ਆ ਕੇ ਬੈਠ ਗਈ। ਤਿਲਕ ਜੀ ਨੇ ਉਹਦੇ ਨਾਲ ਪਿਆਰ ਕੀਤਾ ਤੇ ਪੁਸਤਕ ਪੜ੍ਹਨ ਲੱਗ ਗਏ। ਉਹ ਚਿੜੀ ਕਦੀ ਉਹਨਾਂ ਦੀ ਗੋਦ ਵਿੱਚ ਬੈਠ ਜਾਂਦੀ ਕਦੀ ਮੋਢੇ 'ਤੇ। ਜੇਲਰ ਨੇ ਪੁੱਛਿਆ, "ਤਿਲਕ ਜੀ ਚਿੜੀ ਨੂੰ ਤੁਹਾਡੇ ਤੋਂ ਡਰ ਨਹੀਂ ਲਗਦਾ।" ਤਿਲਕ ਕਹਿਣ ਲੱਗਾ, "ਪੰਛੀ ਵੀ ਪ੍ਰੇਮ ਦੀ ਭਾਸ਼ਾ ਸਮਝਦੇ ਨੇ। ਚਿੜੀ ਨੂੰ ਮੇਰੇ 'ਤੇ ਵਿਸ਼ਵਾਸ ਹੈ ਕਿ ਮੈਂ ਉਸ ਨੂੰ ਕੋਈ ਦੁੱਖ ਨਹੀਂ ਦਿਆਂਗਾ। ਜੇਲ੍ਹ ਦੇ ਦੂਜੇ ਕੈਦੀਆਂ ਨਾਲ ਵੀ ਮੇਰੇ ਨੇੜੇ ਦੇ ਸੰਬੰਧ ਏਸੇ ਕਰਕੇ ਹੀ ਹਨ। ਦੁਨੀਆਂ ਵਿੱਚ ਜਿਹੜਾ ਕੰਮ ਦਬਾਅ ਨਾਲ ਨਾ ਹੋਵੇ ਮਿੱਠੀ ਬੋਲੀ ਤੇ ਚੰਗੇ ਵਿਹਾਰ ਨਾਲ ਹੋ ਜਾਂਦਾ ਹੈ। ਇਸ ਲਈ ਆਪਣੇ ਮਨ ਨੂੰ ਸਾਰਿਆਂ ਪ੍ਰਤੀ ਸਨੇਹ ਤੇ ਪ੍ਰੇਮ ਨਾਲ ਭਰਪੂਰ ਰੱਖਣਾ ਚਾਹੀਦਾ ਹੈ। ਇਹ ਆਤਮ ਸੰਪੰਨਤਾ ਹੀ ਨੈਤਿਕ ਬਲ ਹੋ ਨਿਬੜਦੀ ਹੈ।"

# ਭਗਵਾਨ ਦੀ ਕ੍ਰਿਪਾ ਨਾਲ ਮਿਲਦਾ ਹੈ ਬੁਰੀਆਂ ਆਦਤਾਂ ਤੋਂ ਛੁੱਟਕਾਰਾ

ਇੱਕ ਚੋਰ ਜਦੋਂ ਵੀ ਚੋਰੀ ਕਰਦਾ, ਚੋਰੀ ਕੀਤੇ ਮਾਲ ਦਾ ਕੁਝ ਹਿੱਸਾ ਲੋਕਾਂ ਵਿੱਚ ਜ਼ਰੂਰ ਵੰਡ ਦੇਂਦਾ। ਇਸ ਤਰ੍ਹਾ ਕਰਕੇ ਉਹ ਰੱਬ ਤੋਂ ਆਪਣੇ ਬੁਰੇ ਕੰਮਾਂ ਦੀ ਮਾਫ਼ੀ ਵੀ ਮੰਗ ਲੈਂਦਾ। ਸਨੇਹੀਆਂ ਦੇ ਬਹੁਤ ਜ਼ੋਰ ਦੇਣ ਤੇ ਵੀ ਉਹ ਚੋਰੀ ਤੋਂ ਬਾਜ਼ ਨਹੀਂ ਸੀ ਆਉਂਦਾ। ਇੱਕ ਰਾਤ ਉਹ ਜਿੱਥੋਂ ਚੋਰੀ ਕਰਨ ਗਿਆ, ਉਥੇ ਕੋਈ ਨਾ ਕੋਈ ਘਰ ਵਿੱਚ ਉਸ ਨੂੰ ਜਾਗਦਾ ਹੋਇਆ ਹੀ ਮਿਲਦਾ। ਸਾਰੀ ਰਾਤ ਉਹ ਕਈ ਜਗ੍ਹਾ ਗਿਆ ਪਰ ਉਸ ਦਾ ਦਾਅ ਨਾ ਲੱਗਾ। ਉਸ ਨੇ ਸੋਚਿਆ ਕਿ ਭਗਵਾਨ ਸਭ ਨੂੰ ਰੋਜ਼ੀ ਦਿੰਦਾ ਹੈ ਤੇ ਕੀ ਮੈਨੂੰ ਅੱਜ ਭੁੱਖੇ ਪੇਟ ਹੀ ਰਹਿਣ ਦੇਣਾ ਚਾਹੁੰਦਾ ਹੈ। ਇੱਕ ਦੋ ਥਾਂਈਂ ਉਸ ਨੇ ਹੋਰ ਕੋਸ਼ਿਸ਼ ਕੀਤੀ, ਪਰ ਗੱਲ ਨਾ ਬਣੀ। ਸਾਰੀ ਰਾਤ ਫਿਰਦਾ-ਫਿਰਦਾ ਬਹੁਤ ਥੱਕ ਗਿਆ। ਉਸ ਨੇ ਸੋਚਿਆ ਕਿ ਚਲੋ ਮੰਦਰ ਵਿੱਚ ਥੋੜਾ ਆਰਾਮ ਕਰ ਲਵਾਂ। ਫੇਰ ਕੋਸ਼ਿਸ਼ ਕਰਾਂਗਾ ਸ਼ਾਇਦ ਕੰਮ ਬਣ ਜਾਵੇ। ਸੋਚਦਾ ਹੋਇਆ ਉਹ ਇੱਕ ਮੰਦਰ ਵਿੱਚ ਗਿਆ। ਲੰਮੇ ਪਏ ਨੂੰ ਮੰਦਰ ਦੇ ਸ਼ਿਵਲਿੰਗ ਉਪਰ ਲਟਕਦਾ ਪਿੱਤਲ ਦਾ ਵੱਡਾ ਘੰਟਾ ਲਮਕਦਾ ਦਿਸਿਆ। ਸੋਚ ਕੇ ਖ਼ੁਸ਼ ਹੋਇਆ ਕਿ ਭਗਵਾਨ ਨੇ ਮੇਰੇ ਲਈ ਕਿੰਨਾ ਵਧੀਆਂ ਪ੍ਰਬੰਧ ਕਰ ਦਿੱਤਾ ਹੈ। ਘੰਟਾ ਉੱਚਾ ਸੀ ਪੌੜੀ ਕੋਈ ਹੈ ਨਹੀਂ ਸੀ। ਸੋ ਉਸ ਨੇ ਸੋਚਿਆ ਕਿਉਂ ਨਾ ਸ਼ਿਵਲਿੰਗ ਦੇ ਉੱਪਰ ਚੜ੍ਹ ਕੇ ਘੰਟਾ ਉਤਾਰ ਲਿਆ ਜਾਵੇ। ਸੋ ਉਸ ਨੇ ਏਸੇ ਤਰ੍ਹਾਂ ਹੀ ਕੀਤਾ। ਉਸ ਵਕਤ ਭਗਵਾਨ ਸ਼ਿਵ ਪ੍ਰਗਟ ਹੋਏ ਤੇ ਚੋਰ ਨੂੰ ਕਹਿਣ ਲੱਗੇ, "ਭਗਤਾ ਮੈਂ ਤੇਰੀ ਹਰ ਮੰਗ ਪੂਰੀ ਕਰਾਂਗਾ।" ਚੋਰ ਘਬਰਾ ਗਿਆ। ਉਸ ਨੇ ਆਪਣੀ ਗਲਤੀ ਲਈ ਮੁਆਫ਼ੀ ਮੰਗਣ ਹਿੱਤ ਹੱਥ ਜੋੜ ਦਿੱਤੇ। ਭਗਵਾਨ ਕਹਿਣ ਲੱਗੇ, "ਲੋਕ ਫੁੱਲ ਤਿਲ ਹੀ ਚੜ੍ਹਾ ਕੇ ਮੁਕਤੀ ਮੰਗਦੇ ਨੇ ਪਰ ਤੂੰ ਤਾਂ ਆਪਣਾ ਆਪ ਹੀ ਮੇਰੇ ਅਰਪਣ ਕਰ ਦਿੱਤਾ ਹੈ। ਫੇਰ ਤੂੰ ਗਰੀਬਾਂ ਦਾ ਮਦਦਗਾਰ ਵੀ ਹੈ। ਤੂੰ ਚੋਰੀ ਕਰਨਾ ਛੱਡ ਕੇ ਅੱਜ ਤੋਂ ਵਪਾਰ ਸ਼ੁਰੂ ਕਰ ਦੇ ਤੂੰ ਜ਼ਰੂਰ ਹੀ ਸਫ਼ਲ ਹੋਵੇਂਗਾ।" ਚੋਰ ਨੇ ਉਸ ਦਿਨ ਤੋਂ ਚੋਰੀ ਛੱਡ ਕੇ ਵਪਾਰ ਸ਼ੁਰੂ ਕਰ ਦਿੱਤਾ ਤੇ ਸਫਲ ਹੋਇਆ।

ਸਾਰ- ਭਗਵਾਨ ਦੀ ਕ੍ਰਿਪਾ ਨਾਲ ਭੈੜੀਆਂ ਬਿਰਤੀਆਂ ਚੰਗੀਆਂ ਆਦਤਾਂ ਵਿੱਚ ਬਦਲ ਜਾਂਦੀਆਂ ਹਨ।

# ਨਿਰ ਸੁਆਰਥ ਸੇਵਾ ਨਾਲ ਭਗਵਾਨ ਪਰਸੰਨ ਹੁੰਦੇ ਹਨ

ਕਿਸੇ ਪਿੰਡ ਵਿੱਚ ਇੱਕ ਬਹੁਤ ਵਡੇਰੀ ਔਰਤ ਰਹਿੰਦੀ ਸੀ। ਉਹ ਬਹੁਤ ਗਰੀਬ ਸੀ ਕਿਉਂਕਿ ਉਹਦਾ ਪਤੀ ਬਹੁਤ ਪਹਿਲਾਂ ਗੁਜਰ ਚੁੱਕਾ ਸੀ ਤੇ ਔਲਾਦ ਕੋਈ ਹੈ ਨਹੀਂ ਸੀ। ਉਹ ਆਪਣੇ ਗੁਜ਼ਾਰੇ ਲਈ ਖੇਤਾਂ ਵਿੱਚ ਛੋਟਾ-ਮੋਟਾ ਕੰਮ ਕਰਿਆ ਕਰਦੀ ਸੀ।ਆਪਣੀ ਕਮਾਈ ਵਿੱਚੋਂ ਕੁੱਝ ਨਾ ਕੁੱਝ ਬਚਾ ਕੇ ਰੱਖ ਲੈਂਦੀ। ਉਸ ਦੇ ਮਨ ਵਿੱਚ ਤੀਬਰ ਇੱਛਾ ਸੀ ਕਿ ਜਦੋਂ ਉਹਦੇ ਕੋਲ ਕੁੱਝ ਰਕਮ ਜ਼ਮ੍ਹਾਂ ਹੋ ਗਈ ਤਾਂ ਉਹ ਤੀਰਥ ਯਾਤਰਾ ਕਰਕੇ ਆਪਣਾ ਜਨਮ ਸਫਲ ਕਰੇਗੀ। ਕੁਝ ਸਮੇਂ ਬਾਅਦ ਉਹਦੇ ਕੋਲ ਜਦੋਂ ਕੁਝ ਰਕਮ ਹੋ ਗਈ ਤਾਂ ਉਸ ਨੇ ਤੀਰਥ ਯਾਤਰਾ ਦੀ ਤਿਆਰੀ ਕਰ ਲਈ। ਜਿਸ ਦਿਨ ਯਾਤਰਾ 'ਤੇ ਜਾਣਾ ਸੀ ਰਾਤ ਨੂੰ ਬਹੁਤ ਖਤਰਨਾਕ ਤੂਫਾਨ ਆਇਆ ਜਿਸ ਵਿੱਚ ਪਿੰਡ ਦੇ ਸਾਰੇ ਮਕਾਨ ਢਹਿ ਢੇਰੀ ਹੋ ਗਏ। ਕੁਦਰਤ ਦਾ ਭਾਣਾ ਸਿਰਫ ਮਾਈ ਦਾ ਘਰ ਤੇ ਸਾਮਾਨ ਬਚ ਗਿਆ। ਲੋਕਾਂ ਦਾ ਸਭ ਸਾਮਾਨ ਪਾਣੀ ਵਿਚ ਰੁੜ੍ਹ ਗਿਆ। ਉਹ ਤਬਾਹੀ ਵੇਖ ਕੇ ਮਾਈ ਦਾ ਤੀਰਥ ਯਾਤਰਾ 'ਤੇ ਜਾਣ ਦਾ ਇਰਾਦਾ ਬਦਲ ਗਿਆ। ਉਸ ਨੇ ਆਪਣੀ ਸਾਰੀ ਰਕਮ ਤਬਾਹ ਹੋਏ ਲੋਕਾਂ ਵਿੱਚ ਵੰਡ ਦਿੱਤੀ, ਜਿਸ ਨਾਲ ਕਾਫ਼ੀ ਲੋਕ ਆਪਣੇ ਪੈਰਾਂ 'ਤੇ ਖੜੇ ਹੋ ਗਏ। ਇਸ ਨਾਲ ਉਨ੍ਹਾਂ ਦੇ ਮਨ ਨੂੰ ਬਹੁਤ ਸੰਤੁਸ਼ਟੀ ਹੋਈ। ਬਹੁਤੀ ਮਿਹਨਤ ਕਰਨ ਕਰਕੇ ਵਿਚਾਰੀ ਬਿਮਾਰ ਹੋ ਕੇ ਪਰਮਾਤਮਾ ਨੂੰ ਪਿਆਰੀ ਹੋ ਗਈ। ਧਰਮ ਰਾਜ ਨੇ ਉਸ ਨੂੰ ਮਹਾਨ ਦਾਨੀ ਦਾ ਖਿਤਾਬ ਦੇ ਦਿੱਤਾ ਤੇ ਆਖਿਆ ਭਾਵਨਾ ਦੀ ਤ੍ਰਿਪਤੀ ਲਈ ਹੀ ਤੀਰਥ ਯਾਤਰਾ ਕੀਤੀ ਜਾਂਦੀ ਹੈ। ਉਸ ਭਾਵਨਾ ਨੂੰ ਇਸ ਬਿਰਧ ਮਾਈ ਨੇ ਆਪਣੇ ਸ਼ੁਭ ਕਾਰਜ ਨਾਲ ਪੂਰਾ ਕੀਤਾ ਹੈ। ਇਸ ਲਈ ਇਸ ਦਾ ਦਾਨ ਪੁੰਨ ਸਭ ਤੋਂ ਉੱਚਾ ਹੈ। ਲੋਕ ਸੇਵਾ ਵਿੱਚ ਸੱਚੀ ਭਗਵਾਨ ਸੇਵਾ ਲੁਕੀ ਹੋਈ ਹੈ। ਨਿਰ ਸਵਾਰਥ ਕੀਤੀ ਹੋਈ ਸੇਵਾ ਨਾਲ ਭਗਵਾਨ ਜ਼ਰੂਰ ਹੀ ਖੁਸ਼ ਹੁੰਦੇ ਹਨ ਅਤੇ ਉਹਨਾਂ ਦੀ ਕ੍ਰਿਪਾ ਬਾਰਿਸ਼ ਬਣਕੇ ਵੱਸਦੀ ਹੈ।

# ਨਿਮਰਤਾ ਮਨੁੱਖ ਦਾ ਬਹੁਮੁੱਲਾ ਸ਼ਿੰਗਾਰ ਹੈ

ਕਿਸੇ ਜ਼ਮਾਨੇ ਵਿੱਚ ਇੱਕ ਪਹੁੰਚਿਆ ਹੋਇਆ ਫਕੀਰ ਆਪਣੀ ਨਿਮਰਤਾ ਤੇ ਸਹਿਜ ਸੁਭਾ ਕਰਕੇ ਆਮ ਲੋਕਾਂ ਵਿੱਚ ਜਾਣਿਆ ਜਾਂਦਾ ਸੀ। ਉਹਦਾ ਉਦੇਸ਼ ਲੋਕਾਂ ਦਾ ਭਲਾ ਕਰਨਾ ਸੀ। ਇੱਕ ਦਿਨ ਉਹ ਕਿਤੇ ਜਾ ਰਿਹਾ ਸੀ ਕਿ ਰਾਹ ਵਿੱਚ ਉਸ ਨੇ ਵੇਖਿਆ ਕਿ ਇਕ ਨੌਜਵਾਨ ਤੰਬੂਰਾ ਲੈ ਕੇ ਬਹੁਤ ਭੱਦੇ ਗੀਤ ਗਾ ਰਿਹਾ ਸੀ। ਸੁਣਨ ਵਾਲੇ ਲੋਕਾਂ ਨੂੰ ਇਹ ਗੰਦੇ ਗੀਤ ਸੁਣ ਕੇ ਗੁੱਸਾ ਆ ਰਿਹਾ ਸੀ। ਫਕੀਰ ਨੇ ਅਨੁਭਵ ਕੀਤਾ ਕਿ ਗੁੱਸੇ ਵਿੱਚ ਆਏ ਲੋਕ ਇਸ ਨੌਜਵਾਨ ਨੂੰ ਕੁੱਟ ਦੇਣਗੇ। ਉਹਦੀ ਬੇਹਤਰੀ ਲਈ ਫਕੀਰ ਨੇ ਗਾਉਣਾ ਸ਼ੁਰੂ ਕਰ ਦਿੱਤਾ। 'ਅਲਾਹਾ ਤੂੰ ਮਹਾਨ ਹੈ, ਤੇਰੀ ਕ੍ਰਿਪਾ ਬਿਨਾਂ ਕੀ ਕਰ ਸਕਦਾ ਇਨਸਾਨ ਹੈ, ਸਭ ਤੇ ਕਿਰਪਾ ਰੱਖ ਤੇਰੀ ਉੱਚੀ ਬੜੀ ਸ਼ਾਨ ਏ।' ਫਕੀਰ ਦਾ ਇਹ ਗੀਤ ਸੁਣ ਕੇ ਭੱਦੇ ਗੀਤ ਗਾਉਣ ਵਾਲਾ ਗੁੱਸੇ ਵਿੱਚ ਆ ਕੇ ਫਕੀਰ ਨੂੰ ਕਹਿਣ ਲੱਗਾ, "ਓਏ ਫਕੀਰਾ ਚੁੱਪ ਕਰ ਕੀ ਬਕਵਾਸ ਲਾ ਰਖੀ ਏ ?" ਫਕੀਰ ਨੇ ਉਹਦੀ ਗੱਲ ਨਾ ਸੁਣੀ ਤੇ ਆਪਣਾ ਗੀਤ ਗਾਉਂਦਾ ਰਿਹਾ, 'ਹੇ ਖ਼ੁਦਾ ਬੇਅਕਲਾਂ ਨੂੰ ਅਕਲ ਦੇਵੋਂ ਮੈਂ ਮੰਗਿਆ ਦਾਨ ਹੈ। ਭਟਕਿਆਂ ਨੂੰ ਸਹੀ ਰਾਸਤਾ ਵਖਾਓ ਤੂੰ ਬੜਾ ਬਲਵਾਨ ਹੈ।' ਗੁੱਸੇ ਵਿੱਚ ਆ ਕੇ ਉਸ ਨੌਜਵਾਨ ਨੇ ਫਕੀਰ ਦੇ ਸਿਰ ਵਿੱਚ ਤੰਬੂਰਾ ਚੁੱਕ ਮਾਰਿਆ। ਜਿਸ ਨਾਲ ਫਕੀਰ ਫੱਟੜ ਹੋ ਗਿਆ। ਇਹ ਵੇਖ ਕੇ ਲੋਕਾਂ ਨੇ ਉਹਦੀ ਮਰ੍ਹਮ ਪੱਟੀ ਕੀਤੀ। ਫਕੀਰ ਜਦੋਂ ਆਪਣੀ ਕੁਟੀਆ ਵਿੱਚ ਪਹੁੰਚਿਆ ਤਾਂ ਆਪਣੇ ਇੱਕ ਚੇਲੇ ਨੂੰ ਕਿਹਾ ਕਿ ਜਾਕੇ ਉਸ ਨੌਜਵਾਨ ਦੇ ਘਰ ਤੰਬੂਰੇ ਦਾ ਮੁੱਲ ਦੇ ਆਓ ਤੇ ਨਾਲ ਕੁਝ ਮਿਠਾਈ ਵੀ ਲੈ ਜਾਣਾ। ਮੈਨੂੰ ਅਫਸੋਸ ਏ ਕਿ ਮੇਰੇ ਕਾਰਨ ਉਹਨੂੰ ਏਨਾ ਗੁੱਸਾ ਆਇਆ। ਸ਼ਾਗਿਰਦ ਜਦੋਂ ਨੌਜਵਾਨ ਦੇ ਘਰ ਇਹ ਵਸਤਾਂ ਲੈ ਕੇ ਗਿਆ ਤਾਂ ਉਸ ਨੂੰ ਬਹੁਤ ਹੈਰਾਨੀ ਹੋਈ। ਆਪਣੇ ਮਾੜੇ ਵਰਤਾਓ ਕਰਕੇ ਬਹੁਤ ਸ਼ਰਮਿੰਦਾ ਹੋਇਆ। ਫਕੀਰ ਦੇ ਘਰ ਜਾ ਕੇ ਮੁਆਫ਼ੀ ਮੰਗੀ ਤੇ ਉਸ ਦਾ ਸ਼ਾਗਿਰਦ ਬਣ ਕੇ ਚੰਗੇ ਆਚਰਣ ਵਾਲੇ ਜੀਵਨ ਦੇ ਰਸਤੇ ਪੈ ਗਿਆ।

ਸਾਰ-ਨਿਮਰਤਾ, ਸਹਿਜ ਸੁਭਾ ਤੇ ਸਹਿਣਸ਼ੀਲਤਾ ਸੁਧਾਰ ਦਾ ਕਾਰਨ ਬਣ ਜਾਂਦੇ ਨੇ। ਸੋ ਨਿਮਰਤਾ ਮਨੁੱਖ ਦਾ ਬਹੁਮੁੱਲਾ ਸ਼ਿੰਗਾਰ ਹੈ।

# ਧ੍ਰਿਗ ਸੇਵਾ ਬਿਨ ਹੱਥ ਪੈਰ

ਗੁਰੂ ਗੋਬਿੰਦ ਸਿੰਘ ਜੀ ਆਪਣੇ ਮਹਾਨ ਦਰਬਾਰ ਵਿੱਚ ਸ਼ਸ਼ੋਭਿਤ ਸਨ। ਸੰਗਤਾਂ ਸਤਿਗੁਰੂ ਜੀ ਦੇ ਪਵਿੱਤਰ ਦਰਸ਼ਨ ਕਰਕੇ ਧੰਨ-ਧੰਨ ਹੋ ਰਹੀਆਂ ਸਨ। ਸੰਗਤਾਂ ਨੂੰ ਜ਼ੁਲਮ ਦੇ ਖ਼ਿਲਾਫ਼ ਲਾਮਬੰਦ ਹੋ ਸੰਘਰਸ਼ ਕਰਨ ਲਈ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਤਾਕੀਦ ਕਰ ਰਹੇ ਸਨ। ਸੰਗਤਾਂ ਵਧੀਆ ਹਥਿਆਰ ਤੇ ਮਾਇਆ ਭੇਟਾ ਚੜ੍ਹਾ ਰਹੀਆਂ ਸਨ। ਸਤਿਗੁਰੂ ਜੀ ਨੂੰ ਬੈਠਿਆਂ ਕਾਫੀ ਦੇਰ ਹੋ ਚੁੱਕੀ ਸੀ। ਉਹਨਾਂ ਨੂੰ ਜਲ ਛਕਣ ਦੀ ਇੱਛਾ ਹੋਈ। ਕੋਲ ਬੈਠੇ ਇੱਕ ਨੌਜਵਾਨ ਨੂੰ ਜਲ ਲਿਆਉਣ ਦਾ ਹੁਕਮ ਕੀਤਾ। ਨੌਜਵਾਨ ਆਪਣੇ ਧੰਨ ਭਾਗ ਸਮਝ ਕੇ ਜਲ ਲੈਣ ਚਲਾ ਗਿਆ। ਸਤਿਗੁਰੂ ਜੀ ਨੇ ਉਸ ਜਾਂਦੇ ਜਵਾਨ ਵੱਲ ਨਿਗਾਹ ਕਰਕੇ ਹੁਕਮ ਕੀਤਾ ਕਿ ਐਸੇ ਨੌਜਵਾਨ ਹੀ ਜ਼ੁਲਮ ਨੂੰ ਠੱਲ ਪਾਉਣਗੇ।

ਨੌਜਵਾਨ ਜਲ ਲੈ ਕੇ ਆ ਗਿਆ ਤੇ ਬੜੇ ਅਦਬ ਨਾਲ ਸਤਿਗੁਰੂ ਜੀ ਨੂੰ ਜਲ ਪੇਸ਼ ਕੀਤਾ। ਜਵਾਨ ਦੇ ਵਧੀਆ ਤੇ ਕੂਲੇ ਹੱਥ ਵੇਖ ਕੇ ਸਤਿਗੁਰੂ ਜੀ ਨੇ ਕਿਹਾ, "ਕਾਕਾ ਤੇਰੇ ਹੱਥ ਬੜੇ ਕੋਮਲ ਤੇ ਸੋਹਣੇ ਹਨ।"

ਜਵਾਨ ਕਹਿਣ ਲੱਗਾ, "ਸੱਚੇ ਪਾਤਸ਼ਾਹੋ ਆਪ ਜੀ ਦੀ ਅਤੀ ਕ੍ਰਿਪਾਲਤਾ ਸਦਕਾ ਇਨ੍ਹਾਂ ਹੱਥਾਂ ਨਾਲ ਕਦੇ ਕੋਈ ਕੰਮ ਹੀ ਨਹੀਂ ਕੀਤਾ, ਨੌਕਰ ਚਾਕਰ ਹੀ ਸਾਰਾ ਕੰਮ ਕਰਦੇ ਨੇ।"

ਸਤਿਗੁਰ ਜੀ ਨੇ ਪਾਣੀ ਵਾਲਾ ਬਰਤਨ ਜੋ ਉਹਨਾਂ ਹੱਥ ਵਿੱਚ ਫੜ੍ਹ ਰੱਖਿਆ ਸੀ ਭੁਆਂ ਕੇ ਮਾਰਿਆ ਕੇ ਆਖਿਆ, "ਜਿਨ੍ਹਾਂ ਹੱਥਾਂ ਨੇ ਕਦੀ ਕੋਈ ਕੰਮ ਨਹੀਂ ਕੀਤਾ, ਸੇਵਾ ਨਹੀਂ ਕੀਤੀ ਮੈਂ ਓਹਨਾਂ ਹੱਥਾਂ ਦਾ ਲਿਆਂਦਾ ਜਲ ਨਹੀਂ ਛਕਣਾ।" ਨੌਜਵਾਨ ਬਹੁਤ ਸ਼ਰਮਿੰਦਾ ਹੋਇਆ ਤੇ ਕੁਝ ਸੋਚ ਕੇ ਉਥੋਂ ਚਲਾ ਗਿਆ।

ਦੂਜੇ ਦਿਨ ਦਸ਼ਮੇਸ਼ ਜੀ ਲੰਗਰ ਵੱਲ ਜਾ ਰਹੇ ਸਨ। ਉਹ ਵੇਖ ਕੇ ਹੈਰਾਨ ਹੋਏ ਕਿ ਜਵਾਨ ਲੰਗਰ ਵਿੱਚ ਜੂਠੇ ਭਾਂਡੇ ਮਾਂਜ ਰਿਹਾ ਸੀ। ਸੱਚੇ ਪਾਤਸ਼ਾਹਾਂ ਉਹਨੂੰ ਸ਼ਾਬਾਸ਼ ਦਿੱਤੀ ਤੇ ਬਹੁਤ ਖੁਸ਼ੀਆਂ ਬਖਸ਼ੀਆਂ।

# ਲਾਲਚ ਬੁਰੀ ਬਲਾ ਹੈ

ਇੱਕ ਵੇਰਾਂ ਇੱਕ ਗਵਾਲਾ ਆਪਣੀ ਗਾਂ ਨੂੰ ਛੱਪੜ ਕੰਢੇ ਨੁਹਾ ਰਿਹਾ ਸੀ। ਉਸ ਨੇ ਵੇਖਿਆ ਕਿ ਇੱਕ ਰੁੱਖ ਦੇ ਉਹਲੇ ਇੱਕ ਜਟਾ ਜੂਟ ਸਾਧੂ ਨੇ ਕੁੱਝ ਸੋਨੇ ਦੇ ਸਿੱਕੇ ਗਿਣ ਕੇ ਬਟੂਏ ਵਿੱਚ ਪਾਏ ਤੇ ਬਟੂਆ ਆਪਣੀਆਂ ਜਟਾਂ ਵਿੱਚ ਛੁਪਾ ਲਿਆ। ਗਵਾਲੇ ਨੇ ਉਹ ਅਸ਼ਰਫ਼ੀਆਂ ਸਾਧੂ ਤੋਂ ਲੈ ਲੈਣ ਦੀ ਯੋਜਨਾ ਬਣਾਈ। ਸਾਧੂ ਕੋਲ ਜਾ ਕੇ ਨਮਸਕਾਰ ਕੀਤੀ ਤੇ ਬੇਨਤੀ ਕੀਤੀ ਕਿ ਬਾਬਾ ਜੀ ਤੁਸੀਂ ਮੇਰੇ ਘਰ ਜ਼ਰੂਰ ਚੱਲੋ। ਮੈਨੂੰ ਤੇ ਮੇਰੀ ਪਤਨੀ ਨੂੰ ਆਪਣੇ ਚੇਲੇ ਬਣਾ ਕੇ ਸਾਡਾ ਜਮਨ ਸਫਲਾ ਕਰੋ।

ਸਾਧੂ ਲਾਲਚ ਵਸ਼ ਕਹਿਣ ਲੱਗਾ, "ਤੁਸੀਂ ਜੇ ਮੈਨੂੰ ਦਖਸ਼ਣਾ ਵਜੋਂ ਦੋ ਅਸ਼ਰਫ਼ੀਆਂ ਦਿਓ ਤਾਂ ਮੈਂ ਤੁਹਾਨੂੰ ਆਪਣੇ ਚੇਲੇ ਬਣਾ ਲਵਾਂਗਾ।" ਗਵਾਲਾ ਮੰਨ ਗਿਆ। ਸਾਧੂ ਉਹਦੇ ਘਰ ਚਲਾ ਗਿਆ। ਗਵਾਲੇ ਤੇ ਗਵਾਲਿਨ ਨੇ ਸਾਧੂ ਨੂੰ ਪ੍ਰੇਮ ਨਾਲ ਬਿਠਾਇਆ ਤੇ ਬਹੁਤ ਵਧੀਆ ਭੋਜਨ ਕਰਵਾਇਆ। ਸਾਧੂ ਨੇ ਭੋਜਨ ਕਰਨ ਤੋਂ ਬਾਅਦ ਵਿਸ਼ਰਾਮ ਕੀਤਾ। ਓਥੋਂ ਜਾਣ ਵੇਲੇ ਸਾਧੂ ਨੇ ਦਖਸ਼ਣਾਂ ਦੀ ਮੰਗ ਕੀਤੀ।

ਗਵਾਲੇ ਨੇ ਆਪਣੀ ਪਤਨੀ ਨੂੰ ਸੰਦੂਕ ਵਿੱਚੋਂ ਦੋ ਅਸ਼ਰਫ਼ੀਆਂ ਲੈ ਕੇ ਆਉਣ ਲਈ ਕਿਹਾ। ਗਵਾਲਨ ਨੂੰ ਸੰਦੂਕ ਵਿੱਚੋਂ ਅਸ਼ਰਫ਼ੀਆਂ ਨਹੀਂ ਮਿਲੀਆਂ ਜਦੋਂ ਉਸ ਨੇ ਗਵਾਲੇ ਨੂੰ ਅਸ਼ਰਫ਼ੀਆਂ ਨਾ ਮਿਲਣ ਬਾਰੇ ਕਿਹਾ ਤਾਂ ਉਸ ਨੇ ਕਿਹਾ ਕਿ ਮੈਂ ਆਪ ਅਸ਼ਰਫ਼ੀਆਂ ਸੰਦੂਕ ਵਿੱਚ ਰੱਖੀਆਂ ਸਨ। ਉਹ ਕਿੱਧਰ ਗਈਆਂ। ਜ਼ਰੂਰ ਤੂੰ ਹੀ ਉਹ ਲਈਆਂ ਹਨ। ਮੈਂ ਤੇਰੀ ਤਲਾਸ਼ੀ ਲੈਂਦਾ ਹਾਂ। ਤਲਾਸ਼ੀ ਵਿੱਚ ਵੀ ਨਾ ਮਿਲੀਆਂ। ਅਸ਼ਰਫੀਆਂ ਤਾਂ ਉਸ ਨੇ ਆਪਣੀ ਵੀ ਤਲਾਸ਼ੀ ਕੀਤੀ ਪਰ ਕੁਝ ਨਾ ਮਿਲਿਆ। ਫੇਰ ਗਵਾਲੇ ਨੇ ਆਪਣਾ ਸ਼ੱਕੀ ਸੁਭਾ ਦੱਸ ਕੇ ਸਾਧੂ ਨੂੰ ਵੀ ਤਲਾਸ਼ੀ ਦੇਣ ਲਈ ਕਿਹਾ। ਸਾਧੂ ਦੀ ਤਲਾਸ਼ੀ ਲਈ ਤਾਂ ਉਹਦੀ ਜਟਾਂ ਵਿੱਚੋਂ ਬਹੁਤ ਸਾਰੀਆਂ ਅਸ਼ਰਫੀਆਂ ਡਿਗ ਪਈਆਂ। ਗਵਾਲਾ ਪਤਨੀ ਨੂੰ ਕਹਿਣ ਲੱਗਾ ਕਿ ਸਾਧੂ ਮਹਾਰਾਜ ਦੇ ਤਪ ਨਾਲ ਵੇਖ ਕਿੰਨੀਆਂ ਅਸ਼ਰਫ਼ੀਆਂ ਭਗਵਾਨ ਨੇ ਘੱਲੀਆਂ ਹਨ, ਹੁਣ ਉਨ੍ਹਾਂ ਵਿੱਚੋਂ ਦੋ ਅਸ਼ਰੀਆਂ ਸਾਧੂ ਮਹਾਰਾਜ ਦੇ ਚਰਨਾਂ ਵਿੱਚ ਰੱਖ ਦੇ ਤੇ ਦੂਜੀਆਂ ਸੰਦੂਕ ਵਿੱਚ ਰੱਖ ਲੈ। ਗਵਾਲਿਨ ਨੇ ਏਸੇ ਤਰ੍ਹਾਂ ਕੀਤਾ। ਸਾਧੂ ਮਨ ਮਸੋਸ ਕੇ ਕਹਿ ਗਿਆ।

ਸਾਰ-ਲੋਭ ਕਰਨ ਨਾਲ ਧਨ ਦੇ ਨਾਲ ਮਾਨ ਦੀ ਵੀ ਹਾਨੀ ਹੋ ਜਾਂਦੀ ਹੈ।

# ਕਵੀ ਕਾਲੀ ਦਾਸ ਦੀ ਵਿਆਖਿਆ

ਚਾਰ ਅਧਪੜ੍ਹੇ ਬ੍ਰਾਹਮਣਾਂ ਨੇ ਸਲਾਹ ਬਣਾਈ ਕਿ ਆਪਾਂ ਰਾਜੇ ਭੋਜ ਦੇ ਦਰਬਾਰ ਵਿੱਚ ਜਾ ਕੇ ਉਹਨਾਂ ਨੂੰ ਵਧੀਆ ਕਵਿਤਾ ਸੁਣਾਈਏ, ਉਹ ਸਾਨੂੰ ਜ਼ਰੂਰ ਇਨਾਮ ਦੇਣਗੇ। ਉਹ ਸਫ਼ਰ 'ਤੇ ਤੁਰ ਪਏ, ਰਾਹ ਵਿੱਚ ਉਹਨਾਂ ਨੂੰ ਇੱਕ ਜਾਮਨੂੰ ਦਾ ਰੁੱਖ ਦਿੱਸਿਆ। ਜਾਮਨੂੰ ਖਾ ਕੇ ਉਹਨਾਂ ਆਪਣੇ ਖੂਬ ਪੇਟ ਭਰੇ। ਇੱਕ ਬ੍ਰਾਹਮਣ ਬੋਲਿਆ, "ਜਾਮਨ ਅੰਤ ਨ ਪਾਈ।" (ਭਾਵ ਐਸੇ ਜਾਮਨੂੰ ਕਦੇ ਨਹੀਂ ਵੇਖੇ) ਫੇਰ ਉਹ ਚਾਰੇ ਇੱਕ ਬੋਹੜ ਥੱਲੇ ਆਰਾਮ ਕਰਨ ਲੱਗ ਪਏ। ਰੁੱਖ ਉੱਤੇ ਚਿੜੀਆਂ ਆਪਸ ਵਿੱਚ ਲੜ ਰਹੀਆਂ ਸਨ। ਚਿੜੀਆਂ ਨੂੰ ਲੜਦੇ ਵੇਖ ਕੇ ਦੂਸਰਾ ਬ੍ਰਾਹਮਣ ਬੋਲਿਆ, "ਬਰਾ ਤਰੀ ਮੰਚ ਗੋ ਰਾਰ।" ਕੁਝ ਦੂਰ ਗਏ ਤਾਂ ਇੱਕ ਫਲਦਾਰ ਦਰਖਤ ਵੇਖਿਆ ਜਿਸ 'ਤੇ ਨਾ ਕੋਈ ਫਲ ਤੇ ਨਾ ਪੱਤੇ ਸਨ। ਤੀਜਾ ਬ੍ਰਾਹਮਣ ਬੋਲਿਆ, "ਉਮਰ ਰਹੇ ਨਿਝਰ ਗੋ।" ਅਰਥਾਤ ਇਸ ਰੁੱਖ ਦੇ ਸਭ ਫਲ ਫੁੱਲ ਝੜ ਗਏ ਹਨ। ਅੱਗੇ ਗਏ ਤਾਂ ਇੱਕ ਔਰਤ ਟੋਕਰੀ ਵਿੱਚ ਪਿਪਲ ਦੇ ਪੱਤੇ ਲੈ ਕੇ ਆ ਰਹੀ ਸੀ। ਚੌਥੇ ਬ੍ਰਾਹਮਣ ਨੇ ਪਦ ਬੋਲਦਿਆਂ, "ਪੀਪਰ ਲਾਈ ਨਾਰ।" ਭਾਵ ਇੱਕ ਇਸਤਰੀ ਪਿਪਲ ਦੇ ਪੱਤੇ ਚੁਗ ਕੇ ਲਿਆਈ ਹੈ।

ਚਾਰਾਂ ਬ੍ਰਾਹਮਣਾਂ ਨੇ ਰਾਜੇ ਭੋਜ ਦੇ ਦਰਬਾਰ ਵਿੱਚ ਆਪਣੇ-ਆਪਣੇ ਪਦ ਬੋਲੇ। ਪਰ ਰਾਜੇ ਭੋਜ ਦੀ ਸਮਝ ਵਿੱਚ ਕੁਝ ਨਾ ਆਇਆ। ਉਸ ਨੇ ਮਹਾਂਕਵੀ ਕਾਲੀ ਦਾਸ ਨੂੰ ਕਵਿਤਾ ਦੀ ਵਿਆਖਿਆ ਕਰਨ ਲਈ ਕਿਹਾ। ਕਾਲੀਦਾਸ ਨੇ ਕਿਹਾ ਇਸ ਵਿੱਚ ਰਾਵਣ ਦੀ ਪਤਨੀ ਮੰਦੋਦਰੀ ਰਾਵਣ ਨੂੰ ਸਮਝਾ ਰਹੀ ਹੈ, ਸੁਆਮੀ ਤੁਸੀਂ ਕਿਸ ਨਾਲ ਲੜ੍ਹਨ ਜਾ ਰਹੇ ਹੋ, "ਜਾਮਨ ਅੰਤ ਨ ਪਾਈ" ਅਰਥਾਤ ਜਿਸ ਦਾ ਅੰਤ ਰਿਸ਼ੀ ਮੁਨੀ ਵੀ ਨਹੀਂ ਪਾ ਸਕੇ। "ਬਰਾ ਤਰੀਮੰਚ ਤੈਂ ਗਾਰ" ਅਰਥਾਤ ਤੁਸਾਂ ਉਸ ਦੀ ਬਰਾਬਰੀ ਕਰਕੇ ਝਗੜਣਾ ਸ਼ੁਰੂ ਕਰ ਦਿੱਤਾ ਅਤੇ "ਉਮਰ ਰਹੇ ਨਿਝਰ ਗੋ" ਅਰਥਾਤ ਆਪ ਦੀ ਉਮਰ ਥੋੜ੍ਹੀ ਰਹਿ ਗਈ ਹੈ ਕਿਉਂਕਿ ਤੁਸਾਂ ਪਰਾਈ ਨਾਰ ਆਪਣੇ ਘਰ ਲੈ ਆਂਦੀ ਹੈ, "ਪੀਪਰ ਭਾਈ ਨਾਰ।" ਰਾਜਾ ਭੋਜ ਇਹ ਵਿਆਖਿਆ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਚਾਰਾਂ ਬ੍ਰਾਹਮਣਾਂ ਨੂੰ ਬਹੁਤ ਇਨਾਮ ਦਿੱਤਾ, ਐਸੀ ਗਿਆਨ ਪੂਰਵਕ ਵਿਆਖਿਆ ਸੁਣ ਕੇ ਬ੍ਰਾਹਮਣ ਬਹੁਤ ਸ਼ਰਮਿੰਦਾ ਹੋਏ ਤੇ ਉਹ ਇਨਾਮ ਵਾਲੀ ਰਕਮ ਲੈ ਕੇ ਪੂਰਾ ਗਿਆਨ ਪ੍ਰਾਪਤ ਕਰਨ ਲਈ ਚਲੇ ਗਏ।

# ਹਾਜ਼ਰ ਜਵਾਬੀ ਵੀ ਇਕ ਕਲਾ ਹੈ

ਇੱਕ ਬੁੱਢਾ ਭਿਖਾਰੀ ਸਾਰਾ ਦਿਨ ਫਿਰ ਕੇ ਬਹੁਤ ਸਾਰਾ ਅੰਨ 'ਕੱਠਾ ਕਰ ਲੈਂਦਾ। ਜਿਹੜਾ ਕਿ ਉਹਦੀ ਲੋੜ ਤੋਂ ਕਿਤੇ ਵੱਧ ਹੁੰਦਾ। ਲੋਕਾਂ ਨੇ ਉਸ ਨੂੰ ਪੁੱਛਿਆ ਤੂੰ ਏਨੇ ਅਨਾਜ ਦਾ ਕੀ ਕਰਦਾ ਹੈਂ। ਉਸ ਨੇ ਕਿਹਾ ਮੈਨੂੰ ਰੋਜ਼ ਚਾਰ ਸੇਰ ਅਨਾਜ ਚਾਹੀਦਾ ਹੈ। ਇੱਕ ਸੇਰ ਮੈਂ ਰਾਖਸ਼ ਨੂੰ ਦੇਂਦਾਂ ਹਾਂ, ਇੱਕ ਸੇਰ ਰੋਜ਼ ਮੈਂ ਉਧਾਰ ਦਿੰਦਾ ਹਾਂ, ਇੱਕ ਸੇਰ ਅਨਾਜ ਨਾਲ ਮੰਦਰ ਵਿੱਚ ਭਗਵਾਨ ਨੂੰ ਭੋਗ ਲੁਆਂਦਾ ਹਾਂ ਅਤੇ ਇੱਕ ਸੇਰ ਰੋਜ਼ ਪਾਣੀ ਵਿੱਚ ਰੋੜ੍ਹ ਦਿੰਦਾ ਹਾਂ। ਲੋਕਾਂ ਦੀ ਸਮਝ ਵਿੱਚ ਕੁੱਝ ਨਹੀਂ ਆਇਆ। ਸੋ ਲੋਕ ਉਸ ਨੂੰ ਫੜ੍ਹ ਕੇ ਰਾਜੇ ਕੋਲ ਲੈ ਗਏ, ਰਾਜੇ ਨੂੰ ਉਹ ਕਹਿਣ ਲੱਗਾ ਇੱਕ ਸੇਰ ਮੈਂ ਰਾਖਸ਼ਨੀ ਆਪਣੀ ਪਤਨੀ ਨੂੰ ਦੇਂਦਾਂ ਹਾਂ ਜੋ ਸਿਰਫ ਖਾਣਾ ਪਹਿਨਣਾ ਤੇ ਸੌਣਾ ਜਾਣਦੀ ਹੈ। ਉਸ ਨੂੰ ਖਿਲਾਣਾ-ਪਿਲਾਣਾ ਮੇਰਾ ਫ਼ਰਜ਼ ਹੈ। ਇੱਕ ਸੇਰ ਮੈਂ ਹਰ ਰੋਜ਼ ਉਧਾਰ ਦੇਂਦਾ ਹਾਂ ਭਾਵ ਆਪਣੇ ਪੁੱਤਰ ਨੂੰ ਦੇਂਦਾ ਹਾਂ ਜੋ ਜਵਾਨ ਹੋ ਕੇ ਮੈਨੂੰ ਬੁਢੇ ਹੋਏ ਦੀ ਮੇਰੀ ਸੰਭਾਲ ਕਰੇਗਾ। ਮੇਰੀ ਲੜਕੀ ਜਵਾਨ ਹੋ ਕੇ ਅਗਲੇ ਘਰ ਚਲੀ ਜਾਏਗੀ, ਸੋ ਇੱਕ ਸੇਰ ਉਸ ਨੂੰ ਖੁਆਣ ਨੂੰ ਮੈਂ ਨਦੀ ਵਿੱਚ ਰੋੜ੍ਹਨਾ ਦੱਸਿਆ ਹੈ। ਮੇਰਾ ਸਰੀਰ ਭਗਵਾਨ ਦਾ ਮੰਦਰ ਹੈ। ਮੇਰੇ ਖਾਣ ਨੂੰ ਮੰਦਰ ਦੇ ਦੇਵਤਾ ਨੂੰ ਖੁਆਉਣਾ ਦੱਸਿਆ ਹੈ। ਜੇ ਮੈਂ ਇਨਾਂ ਨੂੰ ਨਾ ਖੁਆਇਆ ਤਾਂ ਮੈਂ ਕਮਾਈ ਕਿਵੇਂ ਕਰ ਸਕਾਂਗਾ ਤੇ ਪਰਿਵਾਰ ਦਾ ਕੀ ਬਣੇਗਾ ? ਰਾਜਾ ਇਹ ਸਾਰਾ ਕੁਝ ਸੁਣ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਕਹਿਣ ਲੱਗਾ ਤੂੰ ਤਾਂ ਇੱਕ ਮਹਾਨ ਪੰਡਤ ਹੈ। ਸੋ ਉਸ ਨੂੰ ਆਪਣਾ ਨਿੱਜੀ ਸਲਾਹਕਾਰ ਰੱਖ ਲਿਆ। ਹਾਜ਼ਰ ਜਵਾਬੀ ਵੀ ਇੱਕ ਐਸੀ ਕਲਾ ਹੈ ਜੋ ਲੋਕਾਂ ਨੂੰ ਪ੍ਰਭਾਵਿਤ ਕਰਕੇ ਮਨੁੱਖ ਦੀ ਮਾਨ ਪ੍ਰਤਿਸ਼ਟਾ ਵਿੱਚ ਵਾਧਾ ਕਰਦੀ ਹੈ।

# ਬੇਈਮਾਨੀ ਨਾਲ ਕੀਤੀ ਕਮਾਈ ਕਦੀ ਵੀ ਸੰਤੁਸ਼ਟੀ ਨਹੀਂ ਦੇ ਸਕਦੀ

ਇੱਕ ਆਦਮੀ ਹਰ ਰੋਜ਼ ਮੰਦਰ ਵਿੱਚ ਜਾਂਦਾ ਤੇ ਬੜੀ ਸ਼ਰਧਾ ਨਾਲ ਦੀਪਕ ਜਗਾ ਕੇ ਰੱਖ ਆਉਂਦਾ। ਮੰਦਰ ਵਿੱਚ ਆਉਣ ਵਾਲੇ ਲੋਕ ਉਸ ਨੂੰ ਵੇਖ ਕੇ ਆਦਰ ਕਰਦੇ। ਇੱਕ ਦਿਨ ਇੱਕ ਬੰਦੇ ਨੇ ਉਸ ਨੂੰ ਬੜੀ ਉਤਸੁਕਤਾ ਨਾਲ ਪੁੱਛਿਆ ਕਿ ਸ੍ਰੀ ਮਾਨ ਜੀ ਤੁਹਾਡੀ ਈਸ਼ਵਰ ਭਗਤੀ ਸਲਾਹੁਣਯੋਗ ਹੈ। ਮੈਂ ਵੀ ਇਹ ਸ਼ਰਧਾ ਆਪਣੇ ਵਿੱਚ ਪੈਦਾ ਕਰਨਾ ਚਾਹੁੰਦਾ ਹਾਂ। ਉਸ ਦੀ ਗੱਲ ਸੁਣ ਕੇ ਉਹ ਆਦਮੀ ਹੱਸ ਕੇ ਕਹਿਣ ਲੱਗਾ ਭਾਈ ਸਾਹਿਬ ਸਵਾਲ ਸਰਧਾ ਦਾ ਨਹੀਂ ਅਸਲ ਵਿੱਚ ਇੱਕ ਵਾਰ ਮੈਂ ਇੱਕ ਮੁਕਦਮੇ ਵਿੱਚ ਫਸ ਗਿਆ। ਮੈਂ ਉਦੋਂ ਭਗਵਾਨ ਅੱਗੇ ਬੇਨਤੀ ਕੀਤੀ ਕਿ ਜੇ ਮੈਂ ਮੁਕਦਮਾ ਜਿੱਤ ਗਿਆ ਤਾਂ ਹਰ ਰੋਜ਼ ਮੰਦਰ ਵਿੱਚ ਦੀਵਾ ਜਗਾ ਦਿਆ ਕਰਾਂਗਾ। ਭਗਵਾਨ ਨੇ ਮੇਰੀ ਬੇਨਤੀ ਮੰਨ ਲਈ ਤੇ ਮੈਂ ਮੁਕਦਮਾ ਜਿੱਤ ਗਿਆ। ਉਦੋਂ ਤੋਂ ਹੀ ਮੈਂ ਆਪਣੇ ਬਚਨ ਪਾਲ ਰਿਹਾ ਹਾਂ। ਬੰਦੇ ਨੇ ਮੁਕਦਮੇ ਦੇ ਬਾਰੇ ਪੁੱਛਿਆ ਤਾਂ ਉਹ ਕਹਿਣ ਲੱਗਾ ਕਿ ਮੈਂ ਚਾਹੁੰਦਾ ਸਾਂ ਕਿ ਮੇਰੇ ਗੁਆਂਢੀ ਦੀ ਉਪਜਾਊ ਜ਼ਮੀਨ ਮੈਨੂੰ ਮਿਲ ਜਾਏ। ਮੈਂ ਅਫਸਰਾਂ ਨੂੰ ਵੱਢੀ ਦੇ ਕੇ ਉਹ ਜ਼ਮੀਨ ਆਪਣੇ ਨਾਂ ਕਰਵਾ ਲਈ। ਗੁਆਂਢੀ ਨੇ ਮੇਰੇ 'ਤੇ ਮੁਕਦਮਾ ਕਰ ਦਿੱਤਾ। ਭਗਵਾਨ ਦੀ ਕ੍ਰਿਪਾ ਨਾਲ ਮੈਂ ਉਸਨੂੰ ਹਰਾ ਦਿੱਤਾ। ਇਹ ਸੁਣ ਕੇ ਉਸ ਵਿਅਕਤੀ ਦਾ ਸਨਮਾਨ ਸੁਣਨ ਵਾਲੇ ਦੇ ਮਨੋਂ ਜਾਂਦਾ ਰਿਹਾ। ਉਹ ਕਹਿਣ ਲੱਗਾ ਮੈਂ ਨਹੀਂ ਜਾਣਦਾ ਕਿ ਭਗਵਾਨ ਨੇ ਕਿਸ ਤਰ੍ਹਾਂ ਏਸ ਧੱਕੇਸ਼ਾਹੀ ਵਿੱਚ ਤੁਹਾਡਾ ਸਾਥ ਦਿੱਤਾ। ਪਰ ਏਸ ਧੋਖੇ ਦਾ ਫਲ ਤੈਨੂੰ ਜ਼ਰੂਰ ਮਿਲੇਗਾ। ਉਹ ਬੰਦਾ ਹੱਸ ਕੇ ਓਥੋਂ ਚਲਾ ਗਿਆ। ਉਸ ਬੰਦੇ ਨੇ ਸਮਝਿਆ ਕਿ ਦੀਪਕ ਜਗਾਉਣ ਵਾਲੇ ਦਾ ਅੰਦਰਲਾ ਦੀਪਕ ਬੁਝ ਚੁੱਕਾ ਹੈ। ਬੇਈਮਾਨੀ ਨਾਲ ਕੀਤੀ ਹੋਈ ਕਮਾਈ ਨਾ ਤਾਂ ਸਲਾਹੁਣਯੋਗ ਹੈ ਤਾ ਨਾ ਹੀ ਅੰਦਰਲੀ ਸੰਤੁਸ਼ਟੀ ਦੇਂਦੀ ਹੈ।

ਸਾਰ-ਨੈਤਕ ਰੂਪ 'ਚ ਜੋ ਗੱਲ ਗ਼ਲਤ ਹੈ ਉਹ ਸੁੱਖ ਸੰਤੋਸ਼ ਤੇ ਸਨਮਾਨ ਨਹੀਂ ਦੇ ਸਕਦੀ।

# ਕਿਸੇ ਅਪਰਾਧੀ ਨੂੰ ਦੰਡ ਦੇ ਕੇ ਨਹੀਂ ਸੁਧਾਰਿਆ ਜਾ ਸਕਦਾ

ਆਇਰਲੈਂਡ ਦੀ ਜੋਜ਼ਫ਼ ਨਾਂ ਦੀ ਇਸਤਰੀ ਬੜੀ ਸੁਹਿਰਦੇ ਵਾਲੀ ਸੀ। ਉਹ ਮਜ਼ਬੂਰ ਤੇ ਗਰੀਬ ਲੋਕਾਂ ਦੀ ਸਹਾਇਤਾ ਕਰਨ ਲਈ ਤਿਆਰ ਰਹਿੰਦੀ। ਇੱਕ ਵੇਰਾਂ ਕਿਸੇ ਸਭਾ ਵਿੱਚ ਹਿੱਸਾ ਲੈਣ ਗਈ। ਉਥੇ ਇੱਕ ਸ਼ਰਾਬੀ ਨੇ ਉਸ ਉੱਤੇ ਗੋਲੀ ਚਲਾ ਦਿੱਤੀ। ਚੰਗੀ ਕਿਸਮਤ ਨੂੰ ਜਾਨੋਂ ਬਚ ਗਈ। ਪਰ ਉਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਈ। ਲੋਕਾਂ ਨੇ ਸ਼ਰਾਬੀ ਨੂੰ ਫੜ੍ਹ ਲਿਆ। ਉਸ 'ਤੇ ਹੱਤਿਆ ਦਾ ਕੇਸ ਚਲਾਇਆ ਗਿਆ। ਜਿਸ ਦਿਨ ਕਚਹਿਰੀ ਵਿੱਚ ਉਸ ਦੀ ਪਹਿਲੀ ਪੇਸ਼ੀ ਹੋਈ ਤਾਂ ਬਹੁਤ ਭੀੜ ਜਮ੍ਹਾਂ ਹੋ ਗਈ। ਲੋਕ ਇਹ ਵੇਖ ਕੇ ਹੈਰਾਨ ਹੋ ਗਏ ਜੋਜ਼ਫ਼ ਉਸ ਅਪਰਾਧੀ ਸ਼ਰਾਬੀ ਦੀ ਪੈਰਵੀ ਕਰ ਰਹੀ ਸੀ।

ਉਹ ਜੱਜ ਨੂੰ ਕਹਿਣ ਲੱਗੀ, ਇਸ ਬੰਦੇ ਨੇ ਮੇਰੇ 'ਤੇ ਜਾਨ ਲੇਵਾ ਹਮਲਾ ਕੀਤਾ ਏ ਪਰ ਮੇਰਾ ਬਿਆਨ ਹੈ ਕਿ ਅਪਰਾਧੀ ਹੋ ਕੇ ਵੀ ਦੋਸ਼ੀ ਨਹੀਂ ਹੈ। ਜੱਜ ਨੇ ਹੈਰਾਨ ਹੋ ਕੇ ਪੁੱਛਿਆ, "ਤਾਂ ਇਹ ਕੀ ਹੈ ? ਜੋਜ਼ਫ਼ ਕਹਿਣ ਲੱਗੀ, ਇਹ ਨਿਰਬਲ ਹੈ ਅਤੇ ਆਪਣੀ ਸੋਚ ਅਤੇ ਕਰਮ ਕਰਕੇ ਕਮਜ਼ੋਰ ਹੈ। ਇਸ ਦਾ ਇਹ ਦੋਸ਼ ਸਜ਼ਾ ਦੇਣ ਨਾਲ ਦੂਰ ਨਹੀਂ ਹੋਵੇਗਾ। ਇਸ ਨੂੰ ਹਮਦਰਦੀ ਦੀ ਲੋੜ ਹੈ ਤਾਂ ਹੀ ਸਿੱਧੇ ਰਸਤੇ 'ਤੇ ਆਵੇਗਾ। ਇਹ ਕਹਿ ਕੇ ਜੋਜ਼ਫ਼ ਨੇ ਆਪਣੇ ਡਾਕਟਰ ਤੋਂ ਆਪਣੀ ਮਾਮੂਲੀ ਚੋਟ ਬਾਰੇ ਕਾਗ਼ਜ਼ ਪੇਸ਼ ਕੀਤੇ ਅਤੇ ਅਪਰਾਧੀ ਨੂੰ ਸਖ਼ਤ ਸਜ਼ਾ ਤੋਂ ਬਚਾ ਦਿੱਤਾ। ਸ਼ਰਮਿੰਦਗੀ ਮਹਿਸੂਸ ਕਰਕੇ ਅਪਰਾਧੀ ਨੇ ਮੁਆਫ਼ੀ ਮੰਗੀ ਤੇ ਅੱਗੋ ਤੋਂ ਸਦਾ ਲਈ ਆਪਣਾ ਜੀਵਨ ਸਿੱਧੇ ਪਾਸੇ ਲਾਇਆ। ਦੁਸ਼ਟਤਾ ਨੂੰ ਦੁਸ਼ਟਤਾ ਨਾਲ ਨਹੀਂ ਸਗੋਂ ਸਨੇਹ ਨਾਲ ਜਿੱਤਿਆ ਜਾ ਸਕਦਾ ਹੈ। ਏਸ ਲਈ ਦੰਡ ਦੇਣ ਤੋਂ ਪਹਿਲਾਂ ਉਸ ਨੂੰ ਸੁਧਰਣ ਦਾ ਮੌਕਾ ਦੇਣਾ ਚਾਹੀਦਾ ਹੈ।

## ਨਾ ਮੁਨਾਸਿਬ ਤੇ ਵਿਰੋਧ ਕਰਨਾ ਮੁਨਾਸਬ ਹੈ

ਆਜ਼ਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸ਼ਾਦ ਜੀ ਦੇ ਜੀਵਨ ਦੀ ਇੱਕ ਕਹਾਣੀ ਹੈ। ਆਜ਼ਾਦੀ ਤੋਂ ਪਹਿਲਾਂ ਜਦੋਂ ਅੰਗਰੇਜ਼ਾਂ ਦਾ ਰਾਜ ਸੀ। ਅੰਗਰੇਜ਼ਾਂ ਪ੍ਰਤੀ ਗੁੱਸਾ ਤਾਂ ਹਰ ਇੱਕ ਦੇ ਮਨ ਵਿੱਚ ਸੀ ਪਰ ਓਹਨਾਂ ਦਾ ਵਿਰੋਧ ਬਹੁਤ ਘਟ ਲੋਕ ਕਰਦੇ ਸਨ। ਉਸੇ ਤਰਾਂ ਅਸੀਂ ਭਾਰਤੀ ਬਹੁਤ ਸਹਿਨਸ਼ੀਲਤਾ ਕਰਕੇ ਸੰਸਾਰ ਭਰ ਵਿੱਚ ਮੰਨੇ ਹੋਏ ਹਾਂ। ਅੰਗਰੇਜ਼ਾਂ ਨੇ ਸਾਡੇ ਇਸ ਗੁਣ ਦਾ ਭਰਪੂਰ ਲਾਭ ਉਠਾਇਆ ਤੇ ਸਾਡੇ ਭਾਰਤੀਆਂ 'ਤੇ ਮਨ ਮਾਨੇ ਅੱਤਿਆਚਾਰ ਕੀਤੇ। ਜਿਨ੍ਹਾਂ ਵੀ ਤੇ ਜਿੱਥੇ ਵੀ ਭਾਰਤੀਆਂ ਨੂੰ ਪ੍ਰੇਸ਼ਾਨ ਜ਼ਰੂਰ ਕਰਦੇ ਸਨ।

ਇੱਕ ਦਿਨ ਰਾਜਿੰਦਰ ਪ੍ਰਸ਼ਾਦ ਇੱਕ ਬੇੜੀ 'ਤੇ ਚੜ੍ਹ ਕੇ ਆਪਣੇ ਪਿੰਡ ਜਾ ਰੇ ਸਨ। ਉਹਨਾਂ ਬੇੜੀ ਦੇ ਮੁਸਾਫ਼ਰਾਂ ਵਿੱਚ ਇੱਕ ਅੰਗਰੇਜ਼ ਵੀ ਸਫ਼ਰ ਕਰ ਰਿਹਾ ਸੀ। ਕੁਝ ਦੇਰ ਬਾਅਦ ਉਸ ਨੇ ਸਿਗਰਟ ਸੁਲਗਾ ਲਈ। ਸਿਗਰਟ ਦੇ ਧੂੰਏਂ ਤੋਂ ਬਾਕੀ ਦੇ ਮੁਸਾਫ਼ਰ ਬਹੁਤ ਤੰਗ ਸਨ ਪਰ ਬੋਲ ਕੋਈ ਨਹੀਂ ਰਿਹਾ ਸੀ ਕਿਉਂਕਿ ਅੰਗਰੇਜ਼ ਸ਼ਾਸਕ ਵਰਗ ਦਾ ਬੰਦਾ ਸੀ। ਆਖਰ ਰਾਜਿੰਦਰ ਬਾਬੂ ਤੋਂ ਰਿਹਾ ਨਹੀਂ ਗਿਆ ਉਹਨਾਂ ਪੁੱਛਿਆ, "ਇਹ ਸਿਗਰਟ ਜੋ ਤੁਸੀ ਪੀ ਰਹੇ ਹੋ ਇਹ ਤੁਹਾਡੀ ਏ।" ਅੰਗਰੇਜ਼ ਨੇ ਆਕੜ ਕੇ ਜਵਾਬ ਦਿੱਤਾ, "ਹੋਰ ਕਿਸ ਦੀ ਏ, ਤੂੰ ਤਾਂ ਮੂਰਖ ਹੈ ਜੋ ਇਹ ਪ੍ਰਸ਼ਨ ਕਰ ਰਿਹਾ ਹੈਂ।" ਤਦੋਂ ਬਾਬੂ ਜੀ ਬੋਲੇ, "ਤਾਂ ਇਹ ਧੂੰਆਂ ਵੀ ਤੁਹਾਡਾ ਹੀ ਹੈ। ਇਸ ਨੂੰ ਦੂਸਰਿਆਂ ਵੱਲ ਕਿਉਂ ਸੁਟ ਰਹੇ ਹੋ ? ਇਹਨੂੰ ਵੀ ਆਪਣੇ ਕੋਲ ਸੰਭਾਲ ਕੇ ਰੱਖੋ।" ਰਾਜਿੰਦਰ ਪ੍ਰਸ਼ਾਦ ਜੀ ਦਾ ਇਹ ਦਲੇਰਾਨਾ ਜਵਾਬ ਸੁਣ ਕੇ ਅੰਗਰੇਜ਼ ਘਬਰਾ ਗਿਆ ਤੇ ਇੱਕਦਮ ਸਿਗਰੇਟ ਬੁਝਾ ਦਿੱਤੀ।

ਵਿਰੋਧ ਦੇ ਕਈ ਮੌਕਿਆਂ 'ਤੇ ਅਸੀਂ ਵਿਵਾਦ ਦੇ ਡਰੋਂ ਅਤੇ ਅਸਾਂ ਕੀ ਕਰਨਾ ਏ, ਕਹਿ ਕੇ ਚੁੱਪ ਰਹਿੰਦੇ ਹਾਂ ਪਰ ਮੁਨਾਸਬ ਥਾਂ 'ਤੇ ਵਿਰੋਧ ਕਰਨਾ ਮੁਨਾਸਿਬ ਹੈ।

# ਸੱਚ ਤੇ ਇਮਾਨਦਾਰੀ

ਅੱਠਾਂ ਵਰ੍ਹਿਆਂ ਦਾ ਇੱਕ ਯਤੀਮ ਮੁੰਡਾ ਆਪਣੀ ਦਾਦੀ ਨਾਲ ਤੀਰਥ ਯਾਤਰਾ ਲਈ ਜਾ ਰਿਹਾ ਸੀ ਕਿ ਰਸਤੇ ਵਿੱਚ ਉਹ ਦਾਦੀ ਤੋਂ ਵਿੱਛੜ ਗਿਆ। ਤੀਰਥ ਯਾਤਰਾ ਲਈ ਉਹ ਕਦੀ ਪੈਦਲ ਚਲਦੇ ਤੇ ਕਦੀ ਬੈਲ ਗੱਡੀ 'ਤੇ। ਮੁੰਡਾ ਜੰਗਲ ਵਿੱਚ ਭਟਕ ਰਿਹਾ ਸੀ ਕਿ ਚਾਰ ਘੋੜ ਸਵਾਰਾਂ ਨੇ ਉਸ ਨੂੰ ਰੋਕ ਲਿਆ ਤੇ ਪੁੱਛਿਆ ਕਿ "ਤੂੰ ਕੌਣ ਹੈਂ ਤੇ ਏਥੇ ਜੰਗਲ ਵਿੱਚ ਕਿਉਂ ਫਿਰ ਰਿਹਾ ਹੈਂ।" ਮੁੰਡੇ ਦੀ ਦਾਦੀ ਉਸ ਨੂੰ ਸੱਚ ਦੀ ਸਿੱਖਿਆ ਦਿਆ ਕਰਦੀ ਸੀ ਸੋ ਉਸ ਨੇ ਚਾਰਾਂ ਘੋੜ ਸਵਾਰਾਂ ਨੂੰ ਦੱਸਿਆ ਕਿ "ਮੈਂ ਇੱਕ ਅਨਾਥ ਬਾਲਕ ਆਪਣੀ ਦਾਦੀ ਨਾਲ ਯਾਤਰਾ 'ਤੇ ਜਾ ਰਿਹਾ ਸੀ ਪਰ ਕਿਸੇ ਤਰ੍ਹਾਂ ਮੈਂ ਯਾਤਰੀਆਂ ਤੇ ਆਪਣੀ ਦਾਦੀ ਤੋਂ ਵਿਛੜ ਗਿਆ ਹਾਂ।" ਮੁੰਡਾ ਸਮਝ ਤਾਂ ਗਿਆ ਕਿ ਉਹ ਡਾਕੂ ਹਨ ਅੰਦਰੋਂ ਡਰਦਿਆਂ ਹੋਇਆਂ ਵੀ ਉਸ ਨੇ ਸੱਚ ਬੋਲ ਦਿੱਤਾ। ਡਾਕੂਆਂ ਨੇ ਉਸ ਦੀ ਤਲਾਸ਼ੀ ਲਈ ਪਰ ਉਸ ਪਾਸੋਂ ਕੁਝ ਵੀ ਨਾ ਨਿਕਲਿਆ। ਡਾਕੂ ਸਰਦਾਰ ਉਸ ਨੂੰ ਛੱਡ ਕੇ ਜਾਣ ਲੱਗੇ ਤਾਂ ਬੱਚੇ ਨੇ ਕਿਹਾ, "ਮੇਰੇ ਕੋਲ ਪੰਜਾਹ ਰੁਪਏ ਹਨ ਜੋ ਮੈਂ ਆਪਣੀ ਦਾਦੀ ਦੀ ਚੱਪਲ ਖਰੀਦਣ ਵਾਸਤੇ ਪੈਸਾ-ਪੈਸਾ ਜੋੜ ਕੇ ਰੱਖੇ ਹਨ।" ਆਪਣੀ ਟੋਪੀ ਦੀ ਜੇਬ ਵਿਚੋਂ ਪੰਜਾਹ ਰੁਪਏ ਡਾਕੂਆਂ ਨੂੰ ਦਿੰਦਿਆਂ ਹੋਇਆਂ ਉਸ ਨੇ ਕਿਹਾ, "ਮੇਰੀ ਦਾਦੀ ਦੀਆਂ ਬਹੁਤ ਚਿਰ ਹੋਇਆ ਚੱਪਲਾਂ ਟੁੱਟ ਗਈਆਂ ਸਨ ਤੇ ਨੰਗੇ ਪੈਰੀਂ ਤੁਰ-ਤੁਰ ਕੇ ਉਹਦੇ ਪੈਰਾਂ ਵਿੱਚ ਛਾਲੇ ਪੈ ਗਏ ਹਨ। ਦਾਦੀ ਨੂੰ ਚੱਪਲ ਲੈ ਕੇ ਦੇਣ ਲਈ ਮੈਂ ਇਹ ਪੰਜਾਹ ਰੁਪਏ ਜੋੜੇ ਸਨ। ਦਾਦੀ ਨੇ ਹੀ ਕਿਹਾ ਸੀ ਝੂਠ ਨਹੀਂ ਬੋਲਣਾ ਸੋ ਆਹ ਲੈ ਲਵੋ ਪੰਜਾਹ ਰੁਪਏ।"

ਬੱਚੇ ਦੀ ਇਸ ਈਮਾਨਦਾਰੀ ਨੂੰ ਵੇਖ ਕੇ ਸਾਰੇ ਡਾਕੂਆਂ ਦਾ ਮਨ ਭਰ ਆਇਆ ਤੇ ਉਹਨਾਂ ਨੇ ਉਹ ਪੰਜਾਹ ਰੁਪਏ ਬੱਚੇ ਨੂੰ ਵਾਪਿਸ ਕਰ ਦਿੱਤੇ। ਡਾਕੂਆਂ ਨੂੰ ਆਪਣੇ ਬੁਰੇ ਕੰਮਾਂ ਦਾ ਬਹੁਤ ਪਛਤਾਵਾ ਹੋਇਆ। ਉਹਨਾਂ ਨੇ ਬੱਚੇ ਨੂੰ ਉਸ ਦੀ ਦਾਦੀ ਕੋਲ ਪੁਚਾ ਦਿੱਤਾ ਤੇ ਆਪ ਡਾਕੇ ਮਾਰਨ ਦਾ ਭੈੜਾ ਕੰਮ ਤਿਆਗ ਦਿੱਤਾ। ਸੱਚ ਤੇ ਇਮਾਨਦਾਰੀ ਦੋ ਐਸੇ ਚਾਨਣ ਮੁਨਾਰੇ ਹਨ ਜੋ ਕੁਰਕਮੀਆਂ ਨੂੰ ਸਿੱਧੇ ਰਾਹ ਪਾ ਦੇਂਦੇ ਹਨ।

# ਗੁਰੂ ਅਮਰ ਦਾਸ ਜੀ ਦਾ ਤਿਆਗ

ਸਿੱਖਾਂ ਦੇ ਤੀਜੇ ਗੁਰੂ ਸਾਹਿਬ ਗੁਰੂ ਅਮਰ ਦਾਸ ਜੀ ਇੱਕ ਪਿੰਡ ਕਿਸੇ ਸਿੱਖ ਦੇ ਘਰ ਠਹਿਰੇ ਹੋਏ ਸਨ। ਰਾਤ ਨੂੰ ਉਸ ਘਰ ਦੇ ਪਛਾਵੜੇ ਇੱਕ ਘਰ ਦਾ ਬੱਚਾ ਬਹੁਤ ਦੇਰ-ਤੋਂ ਰੋ ਰਿਹਾ ਸੀ। ਉਸਦੀ ਮਾਂ ਉਸ ਨੂੰ ਚੁੱਪ ਕਰਾਉਣ ਦੀ ਬਹੁਤ ਕੋਸ਼ਿਸ਼ ਕਰ ਰਹੀ ਸੀ ਪਰ ਉਹ ਚੁੱਪ ਨਹੀਂ ਸੀ ਕਰ ਰਿਹਾ। ਸਤਿਗੁਰੂ ਜੀ ਕੀ, ਸਭ ਦੀ ਨੀਂਦਰ ਉੱਡ ਗਈ ਸੀ। ਬੱਚੇ ਦੇ ਬਹੁਤਾ ਰੋਣ ਕਰਕੇ ਰਾਤ ਨੂੰ ਵੈਸੇ ਵੀ ਆਵਾਜ਼ ਬਹੁਤ ਦੂਰ ਤੱਕ ਪਹੁੰਚ ਜਾਂਦੀ ਹੈ। ਆਖਰ ਸਤਿਗੁਰੂ ਜੀ ਦੇ ਮਨ ਨੂੰ ਬਹੁਤ ਠੇਸ ਲੱਗੀ। ਸੋਚ ਰਹੇ ਸਨ ਪਤਾ ਨਹੀਂ ਕਿੰਨੀ ਕੁ ਤਕਲੀਫ਼ ਹੈ ਬੱਚੇ ਨੂੰ ਜੋ ਚੁੱਪ ਹੀ ਨਹੀਂ ਕਰ ਰਿਹਾ। ਸੋ ਉਹਨਾਂ ਨੇ ਆਪਣੇ ਸੇਵਕ ਬੱਲੂ ਨੂੰ ਹੁਕਮ ਕੀਤਾ ਕਿ ਜਾਓ ਪਤਾ ਕਰਕੇ ਆਓ ਕਿ ਬੱਚਾ ਕਿਉਂ ਰੋ ਰਿਹਾ ਹੈ ? ਸੇਵਕ ਬੱਲੂ ਗਿਆ ਤੇ ਉਸ ਨੇ ਬੱਚੇ ਦੀ ਮਾਤਾ ਨੂੰ ਪੁੱਛਿਆ ਕਿ ਬੱਚਾ ਕਿਉਂ ਰੋ ਰਿਹਾ ਹੈ ? ਜੇ ਕਿਸੇ ਚੀਜ਼ ਦੀ ਜਾਂ ਦਵਾਈ ਦੀ ਲੋੜ ਹੋਵੇ ਤਾਂ ਲਿਆ ਕੇ ਦੇਈਏ।

ਬੱਚੇ ਦੀ ਮਾਂ ਨੇ ਬੜੀ ਅਧੀਨਗੀ ਨਾਲ ਉੱਤਰ ਦਿੱਤਾ, "ਸੰਤ ਜੀ ਕੀ ਦੱਸਾਂ ਇਹ ਬੱਚਾ ਦੁੱਧ ਮੰਗ ਰਿਹਾ ਹੈ। ਅੱਜ ਦਿਨੇ ਗਰਮੀ ਜ਼ਿਆਦਾ ਹੋਣ ਕਰਕੇ ਫਟ ਗਿਆ ਸੀ। ਹੁਣ ਐਸ ਵੇਲੇ ਮੈਂ ਇਹਨੂੰ ਕਿਥੋਂ ਦੁੱਧ ਲਿਆ ਕੇ ਦਿਆਂ ਬਹੁਤ ਦਖੀ ਹਾਂ।"

ਗੁਰੂ ਸੇਵਕ ਬੱਲੂ ਨੇ ਸਤਿਗੁਰੂ ਜੀ ਅੱਗੇ ਸਾਰੀ ਵਿਥਿਆ ਆਕੇ ਦੱਸੀ। ਗਰੀਬ ਨਿਵਾਜ! ਹੋਰ ਕੋਈ ਗੱਲ ਨਹੀਂ ਬੱਚਾ ਭੁੱਖਾ ਹੈ ਤੇ ਦੁੱਧ ਮੰਗ ਰਿਹਾ ਹੈ। ਸਤਿਗੁਰੂ ਜੀ ਹੁਕਮ ਕੀਤੀ ਭਾਈ ਬੱਲੂ ਜਾਓ! ਮੇਰੇ ਵਾਸਤੇ ਜਿਹੜਾ ਦੁੱਧ ਰਖਿਆ ਏ ਉਹ ਸਾਰੇ ਦਾ ਸਾਰਾ ਉਸ ਬੱਚੇ ਨੂੰ ਦੇ ਆਓ। ਭਾਈ ਬੱਲੂ ਝਿਝਕਦਾ ਹੋਇਆ ਉੱਠਿਆ ਤੇ ਦੁੱਧ ਸਤਿਗੁਰੂ ਜੀ ਵਾਲਾ ਬੱਚੇ ਨੂੰ ਦੇ ਆਇਆ। ਬੱਚੇ ਨੇ ਦੁੱਧ ਪੀਤਾ ਤੇ ਚੁੱਪ ਕਰ ਗਿਆ।

ਮਹਾਨ ਲੋਕ ਆਪ ਭੁੱਖੇ ਰਹਿ ਕੇ ਵੀ ਲੋਕਾਂ ਨੂੰ ਸੁੱਖ ਪਹੁੰਚਾਉਣ ਦਾ ਉਪਰਾਲਾ ਕਰਦੇ ਹਨ।

# ਤੁਸਾਂ ਤੋਂ ਵੱਡਾ ਕੌਣ ਹੈ?

ਨੌਵੇਂ ਗੁਰੂ ਤੇਗ ਬਹਾਦੁਰ ਜੀ ਸ਼ਾਮ ਦੇ ਦੀਵਾਨ 'ਚ ਬੈਠੇ ਸਨ। ਸੰਗਤ ਆਪ ਜੀ ਦੇ ਬਚਨ ਸੁਣ ਕੇ ਕਿਰਥਾਰਤ ਹੋ ਰਹੀ ਸੀ। ਅੱਜ ਦਰਬਾਰ ਵਿੱਚ ਬਹੁਤ ਸਾਰੇ ਕਸ਼ਮੀਰੀ ਪੰਡਿਤ ਆਏ ਹੋਏ ਸਨ। ਕੁਝ ਦੇਰ ਬਾਅਦ ਬਾਲ ਗੁਰੂ ਗੋਬਿੰਦ ਸਿੰਘ ਜੀ ਵੀ ਸਤਿਗੁਰੂ ਨੂੰ ਪ੍ਰਣਾਮ ਕਰਕੇ ਉਨ੍ਹਾਂ ਦੇ ਕੋਲ ਹੀ ਬੈਠ ਗਏ। ਸੰਗਤ ਵਿੱਚ ਕੁਝ ਓਪਰੇ ਲੋਕ ਬੈਠੇ ਵੇਖ ਗੋਬਿੰਦ ਰਾਇ ਜੀ ਨੇ ਪੁੱਛਿਆ "ਪਿਤਾ ਜੀ ਇਹ ਓਪਰੇ ਲੋਕ ਕੌਣ ਹਨ? ਅੱਗੇ ਤਾਂ ਕਦੇ ਇਹ ਸੰਗਤ ਵਿੱਚ ਨਹੀਂ ਵੇਖੇ।"

ਸਤਿਗੁਰੂ ਜੀ ਨੇ ਆਪਣੇ ਬਾਲ ਗੁਰੂ ਪੁੱਤਰ ਨੂੰ ਹੁਕਮ ਕੀਤਾ, "ਬੇਟਾ ਜੀ ਇਹ ਕਸ਼ਮੀਰ ਤੋਂ ਆਏ ਪੰਡਤ ਲੋਕ ਹਨ। ਮੁਗਲ ਬਾਦਸ਼ਾਹ ਔਰੰਗਜੇਬ ਨੂੰ ਇਹ ਜਨੂੰਨ ਹੋ ਗਿਆ ਏ ਕਿ ਜਿੰਨਾ ਚਿਰ ਸਾਰੇ ਭਾਰਤ ਵਿੱਚ ਇੱਕ ਧਰਮ ਨਹੀਂ ਹੋ ਜਾਂਦਾ ਭਾਵ ਮੁਸਲਮਾਨ ਨਹੀਂ ਹੋ ਜਾਂਦਾ, ਤੇਰਾ ਰਾਜ ਸਥਾਈ ਨਹੀਂ ਹੋ ਸਕਦਾ। ਸੋ ਉਸ ਨੇ ਕਸ਼ਮੀਰ ਤੋਂ ਸਭ ਹਿੰਦੂਆਂ ਨੂੰ ਮੁਸਲਮਾਨ ਕਰਨ ਦਾ ਕੰਮ ਆਰੰਭ ਕੀਤਾ ਹੈ। ਬਹੁਤ ਜ਼ੁਲਮ ਹੋ ਰਹੇ ਨੇ ਹਿੰਦੂ ਜਾਤੀ 'ਤੇ। ਜਿਹੜਾ ਮੁਸਲਮਾਨ ਹੋਣਾ ਨਹੀਂ ਮੰਨਦਾ ਉਸ ਨੂੰ ਸਣੇ ਟੱਬਰ ਕਤਲ ਕਰ ਦਿੱਤਾ ਜਾਂਦਾ ਹੈ।"

ਬਾਲ ਗੁਰੂ ਜੀ ਨੇ ਜੋਸ਼ ਵਿੱਚ ਆਕੇ ਆਖਿਆ, "ਬਹੁਤ ਜੁਲਮ ਏ ਪਾਤਸ਼ਾਹੋ, ਹੁਣ ਫਿਰ ਕੀ ਕਰਨਾ ਚਾਹੀਦਾ ਹੈ?"

ਗੁਰੂ ਤੇਗ ਬਹਾਦਰ ਜੀ ਨੇ ਬੜੀ ਗੰਭੀਰਤਾ ਨਾਲ ਬਚਨ ਕੀਤਾ।

"ਕਸ਼ਮੀਰੀ ਲੋਕਾਂ ਨੇ ਬਾਦਸ਼ਾਹ ਨੂੰ ਆਖਿਆ ਹੈ ਕਿ ਸਾਡੇ ਹਿੰਦੂਆਂ ਦੇ ਅੱਜਕੱਲ੍ਹ ਸਿਰਮੌਰ ਜੋ ਹਨ, ਉਹਨਾਂ ਨੂੰ ਇਸਲਾਮ ਕਬੂਲ ਕਰਵਾ ਲਵੋ ਤੇ ਅਸੀਂ ਸਾਰੇ ਹਿੰਦੂ ਆਪਣੇ ਆਪ ਮੁਸਲਮਾਨ ਬਣ ਜਾਵਾਂਗੇ। ਸੋ ਇਹ ਸਾਡੇ ਪਾਸ ਆਏ ਹਨ ਤੇ ਇਨ੍ਹਾਂ ਮੇਰੇ ਬਾਰੇ ਕਹਿ ਦਿੱਤਾ ਹੈ ਮੁਗਲ ਹਕੂਮਤ ਨੂੰ।" ਸੰਗਤ ਵਿੱਚੋਂ ਇੱਕ ਪੰਡਤ ਬੋਲਿਆ, "ਹਜ਼ੂਰ ਉਹਨਾਂ ਨੇ ਕਿਹਾ ਕਿ ਹਿੰਦੂਆਂ ਵਿੱਚੋਂ ਸਭ ਵੱਡਾ ਤੇ ਉੱਚਾ ਕੌਣ ਹੈ?" ਤਾਂ ਵਿੱਚੋਂ ਹੀ ਬਾਲ ਗੁਰੂ ਜੀ ਭੋਲੇ ਭਾਅ ਕਹਿਣ ਲੱਗੇ, "ਤਾਂ ਪਿਤਾ ਜੀ ਤੁਹਡੇ ਤੋਂ ਵੱਡਾ ਕੋਣ ਹੈ?"

ਸਤਿਗੁਰੂ ਜੀ ਗੋਬਿੰਦ ਰਾਏ ਜੀ ਦੀ ਪਿਠ ਪਲੋਸਦਿਆਂ ਬਚਨ ਕੀਤੀ, "ਠੀਕ ਹੈ ਜਾਓ ਪੰਡਤੋ ਹਕੂਮਤ ਨੂੰ ਕਹਿ ਦਿਓ ਜੇ ਮੈਨੂੰ ਮੁਸਲਮਾਨ ਕਰ ਲਵੋ ਤਾਂ ਅਸੀਂ ਸਾਰੇ ਹੀ ਮੁਸਲਮਾਨ ਹੋ ਜਾਂਵਾਂਗੇ।"

ਕਸ਼ਮੀਰੀ ਪੰਡਤ ਧੰਨ-ਧੰਨ ਕਰਦੇ ਉੱਠ ਬੈਠੇ ਦੂਸਰੇ ਦਿਨ ਹੀ ਗੁਰੂ ਤੇਗ ਬਹਾਦੁਰ ਧਰਮ ਦੀ ਖਾਤਰ ਸ਼ੀਸ਼ ਦੇਣ ਲਈ ਦਿੱਲੀ ਨੂੰ ਚੱਲ ਪਏ।

# ਫੌਜ਼ ਦਾ ਮੁਆਇਨਾ

ਮਹਾਰਾਜਾ ਰਣਜੀਤ ਸਿੰਘ ਆਪਣੀ ਬਹਾਦਰ ਫੌਜ਼ ਦਾ ਆਮ ਤੌਰ 'ਤੇ ਮੁਆਇਨਾ ਕਰਦੇ ਰਹਿੰਦੇ ਸਨ।ਮੁਆਇਨੇ ਵਾਲੇ ਦਿਨ ਫੌਜ਼ੀ ਜਵਾਨ ਆਪਣੇ ਸ਼ਸਤਰਾਂ ਨਾਲ ਸਨਦਬੱਧ ਹੋਕੇ ਆਪਣੇ ਪੂਰੇ ਜਲੋਅ ਵਿੱਚ ਕਤਾਰਬੱਧ ਹੋ ਕੇ ਖੜ੍ਹੇ ਹੁੰਦੇ।ਮਹਾਰਾਜ਼ਾ ਸਾਹਿਬ ਇੱਕ-ਇੱਕ ਜਵਾਨ ਨੂੰ ਪੜਚੋਲਵੀਆਂ ਨਜ਼ਰਾਂ ਨਾਲ ਦੇਖਦੇ ਤੇ ਜ਼ਿਸ ਵਿੱਚ ਕੋਈ ਰੱਤੀ ਭਰ ਵੀ ਊਨਾਂਪਨ ਹੁੰਦਾ ਤਾਂ ਉਸ ਨੂੰ ਠੀਕ ਕਰਨ ਲਈ ਤਾੜਣਾ ਕਰਦੇ ਪਰ ਪੂਰੇ ਤਿਆਰ ਬਰ ਤਿਆਰ ਫੌਜ਼ੀਆਂ ਨੂੰ ਦਰਜੇਵਾਰ ਇਨਾਮ ਵੀ ਦੇਂਦੇ ਸਨ।

ਏਸੇ ਤਰਾਂ ਸਾਰੀ ਫੌਜ਼ ਦਾ ਮੁਆਇਨਾ ਹੋ ਰਿਹਾ ਸੀ।ਮਹਾਰਾਜ ਆਪ ਵੀ ਸ਼ਸ਼ਤਰਬੱਧ ਹਮੇਸ਼ਾਂ ਵਾਂਗ ਇੱਕ-ਇੱਕ ਫੌਜ਼ੀ ਨੂੰ ਬੜੀਆਂ ਘੋਖਵੀਆਂ ਨਿਗਾਹਾਂ ਨਾਲ ਵਾਰੀ-ਵਾਰੀ ਵੇਖੀ ਜਾ ਰਹੇ ਸਨ। ਇਸੇ ਤਰ੍ਹਾਂ ਫੌਜ਼ ਦੀ ਆਖਰੀ ਟੁਕੜੀ ਦੀ ਜਦੋਂ ਵਾਰੀ ਆਈ ਤਾਂ ਮਹਾਰਾਜਾ ਸਾਹਿਬ ਜਵਾਨਾਂ ਨੂੰ ਵੇਖ ਕੇ ਅਸ਼-ਅਸ਼ ਕਰ ਰਹੇ ਸਨ ਤੇ ਨਾਲ ਹੀ ਫੌਜ਼ੀ ਅਫਸਰਾਂ ਨੂੰ ਵੀ ਸਨਮਾਨ ਦੇ ਰਹੇ ਸਨ ਕਿਉਂਕਿ ਇਹ ਹੀ ਫੌਜ਼ ਦੀ ਟੁਕੜੀ ਸਾਰੀ ਫੌਜ਼ ਨਾਲੋਂ ਬਹਾਦੁਰ ਅਤੇ ਉੱਤਮ ਮੰਨੀ ਜਾਂਦੀ ਸੀ।

ਜਵਾਨਾਂ ਨੂੰ ਦੇਖਦੇ ਜਾ ਰਹੇ ਸਨ ਤੇ ਸਭ ਨੂੰ ਥਾਪੜਾ ਦੇ ਰਹੇ ਸਨ।ਇਸੇ ਤਰ੍ਹਾਂ ਉਸ ਫੌਜ਼ ਦੀ ਰੈਜਮੈਂਟ ਆਖਰੀ ਜਵਾਨਾਂ ਦੀ ਜਦੋਂ ਵਾਰੀ ਆਈ ਤਾਂ ਉਹਨਾਂ ਦੀ ਨਜ਼ਰ ਇੱਕ ਐਸੇ ਜਵਾਨ 'ਤੇ ਆ ਕੇ ਟਿਕ ਗਈ।ਪੁੱਛਣ 'ਤੇ ਪਤਾ ਲੱਗਾ ਕਿ ਇਹ ਫੌਜ਼ੀ ਮਾਝੇ ਦਾ ਵਸਨੀਕ ਸਾਢੇ ਛੇ ਫੁੱਟ ਭਰਵੇਂ ਸਰੀਰ ਵਾਲਾ ਸਾਰਿਆਂ ਤੋਂ ਵੱਖਰਾ ਹੀ ਜਾਪ ਰਿਹਾ ਸੀ।ਮਹਾਰਾਜਾ ਸਾਹਿਬ ਨੇ ਉਸ ਦੇ ਕੋਲ ਆ ਕੇ ਉਸ ਨੂੰ ਥਾਪੜਾ ਦਿੱਤਾ ਤੇ ਉਸ ਦੀ ਬਹੁਤ ਵਧੀਆ ਬੱਝੀ ਦਸਤਾਰ ਨੂੰ ਵੇਖ ਕੇ ਤਾਂ ਉਹ ਅਸ਼-ਅਸ਼ ਕਰ ਉਠੇ।ਆਪਣੇ ਨਾਲ ਆ ਰਹੇ ਜਰਨੈਲ ਨੂੰ ਹੁਕਮ ਕੀਤਾ ਕਿ ਇਸ ਨੌਜਵਾਨ ਨੂੰ ਦੂਸਰੇ ਇਨਾਮ ਤੋਂ ਵੱਖਰਾ ਇਸ ਦੀ ਵਧੀਆ ਦਸਤਾਰ ਵਾਸਤੇ ਵੀ ਇਨਾਮ ਦਿੱਤਾ ਜਾਏ।

ਜਵਾਨ ਨੇ ਖੁਸ਼ ਹੋ ਕੇ ਨਮਸਕਾਰ ਕੀਤੀ ਤੇ ਬੜੇ ਹੰਕਾਰ ਵਿੱਚ ਆਖਣ ਲੱਗਾ ਮਹਾਰਾਜਾ ਸਾਹਿਬ ਇਹ ਪਗੜੀ ਤਾਂ ਹਾਲੇ ਕੱਲ੍ਹ ਦੀ ਬੱਝੀ ਹੋਈ ਹੈ।ਅੱਜ ਦੀ ਹੁੰਦੀ ਤਾਂ ਹੋਰ ਵੀ ਤੁਹਾਨੂੰ ਚੰਗੀ ਲਗਣੀ ਸੀ।

ਮਹਾਰਾਜਾ ਸਾਹਿਬ ਨੂੰ ਇੱਕਦਮ ਗੁੱਸਾ ਚੜ੍ਹ ਗਿਆ, ਕੜਕਵੀਂ ਆਵਾਜ਼ ਵਿੱਚ ਕਹਿਣ ਲੱਗੇ ਇਸ ਜਵਾਨ ਨੂੰ ਇਨਾਮ ਦੀ ਥਾਂ ਜੁਰਮਾਨਾ ਕਰੋ।ਏਡਾ ਦਲਿੱਦਰ ਹੈ ਕਿ ਰੋਜ਼ ਪਗੜੀ ਵੀ ਨਹੀਂ ਬੰਨ੍ਹ ਸਕਦਾ।ਐਸਾ ਸੁਸਤ ਫੌਜ਼ੀ ਜੰਗ ਛਿੜੀ ਤਾਂ ਕੀ ਪੂਰੀਆਂ ਪਾਏਗਾ।ਨੌਜਵਾਨ ਸੁਣਕੇ ਠਠੰਬਰ ਗਿਆ ਤੇ ਸ਼ਰਮਿੰਦਾ ਹੋ ਕੇ ਨੀਵੀਂ ਪਾ ਲਈ।

## ਸਨੇਹ ਤੇ ਉਦਾਰਤਾ ਨਾਲ ਪ੍ਰਾਪਤ ਕੀਤੀ ਜਿੱਤ ਅਸਲੀ ਜਿੱਤ ਹੈ

ਮਹਾਨ ਅਸ਼ੋਕ ਕਾਲਿੰਗਾ ਦੀ ਜਿੱਤ ਦਾ ਨਤੀਜਾ ਸੁਣਨ ਲਈ ਉਤਸ਼ਕ ਸਨ। ਆਪਣੇ ਨਿਵਾਸ ਵਿੱਚ ਬੈਠੇ ਕਿਸੇ ਚੰਗੀ ਖ਼ਬਰ ਆਉਣ ਦੀ ਇੰਤਜ਼ਾਰ ਵਿੱਚ ਸਨ ਕਿ ਉਨ੍ਹਾਂ ਦੇ ਸੈਨਾਪਤੀ ਜੈ ਗੁਪਤ ਨੇ ਆ ਕੇ ਬੜੀ ਖੁਸ਼ਖ਼ਬਰੀ ਸੁਣਾਈ, "ਮਹਾਰਾਜ ਕਲਿੰਗਾ ਯੁੱਧ ਵਿੱਚ ਤੁਹਾਡੀ ਜਿੱਤ ਹੋਈ ਹੈ।" ਮਹਾਨ ਅਸ਼ੋਕ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਸੈਨੀਪਤੀ ਜਾਣ ਹੀ ਲੱਗਾ ਸੀ ਕਿ ਇਕ ਬੁੱਧ ਭਿਖਸ਼ੂ ਅੰਦਰ ਆ ਗਿਆ। ਉਸ ਨੇ ਸਮਰਾਟ ਅਸ਼ੋਕ ਨੂੰ ਕਿਹਾ, "ਰਾਜਾ ਸਾਹਿਬ ਇਸ ਯੁੱਧ ਵਿੱਚ ਤੁਹਾਡੀ ਬਹੁਤ ਵੱਡੀ ਹਾਰ ਹੋਈ ਹੈ।" ਅਸ਼ੋਕ ਹੈਰਾਨ ਹੋ ਕੇ ਸੈਨਾਪਤੀ ਵੱਲ ਵੇਖਣ ਲੱਗਾ-ਭਿਖਸ਼ੂ ਨੇ ਫੇਰ ਕਿਹਾ, "ਤੁਹਾਡੀ ਬਹੁਤ ਵੱਡੀ ਖਤਰਨਾਕ ਹਾਰ ਹੋਈ ਹੈ। ਮੇਰੇ ਨਾਲ ਚੱਲੋ ਮੈਂ ਤੁਹਾਨੂੰ ਵਿਖਾਵਾਂ।"

ਮਹਾਨ ਅਸ਼ੋਕ ਭਿਖਸ਼ੂ ਨਾਲ ਮੈਦਾਨੇ-ਜੰਗ ਵੱਲ ਤੁਰ ਪਏ। ਉਥੇ ਉਹਨਾਂ ਵੇਖਿਆ ਕਿ ਚਾਰੇ ਪਾਸੇ ਹਾਲ ਪੁਕਾਰ ਮੱਚੀ ਹੋਈ ਸੀ। ਕਿਸੇ ਦਾ ਪਤੀ ਚਲਾ ਗਿਆ ਸੀ, ਕਿਸੇ ਦਾ ਭਰਾ, ਕਿਸੇ ਦਾ ਪੁੱਤ ਤੇ ਕਿਸੇ ਦਾ ਪਿਤਾ ਇਸ ਜੰਗ ਦੀ ਭੇਟ ਚੜ੍ਹ ਚੁੱਕਿਆ ਸੀ। ਇਹ ਦੁੱਖ ਭਰਿਆ ਨਜ਼ਾਰਾ ਵੇਖ ਕੇ ਅਸ਼ੋਕ ਬਹੁਤ ਦੁਖੀ ਹੋਇਆ। ਭਿਖਸ਼ੂ ਨੇ ਪੁੱਛਿਆ, "ਅਸ਼ੋਕ ਜੀ ਕੀ ਤੁਸੀਂ ਇਸ ਨੂੰ ਜਿੱਤ ਸਮਝਦੇ ਹੋ। ਜ਼ਰਾ ਠੰਡੇ ਮਨ ਨਾਲ ਸੋਚੋ ਇਹ ਤੁਹਾਡੀ ਬਹੁਤ ਵੱਡੀ ਹਾਰ ਨਹੀਂ ?"

ਮਹਾਰਾਜਾ ਅਸ਼ੋਕ ਬਹੁਤ ਧੀਮੀ ਆਵਾਜ਼ ਵਿੱਚ ਕਹਿਣ ਲੱਗਾ, "ਤੁਸੀ ਠੀਕ ਕਹਿੰਦੇ ਹੋ ਏਨੀ ਕਤਲੋ ਗਾਰਤ ਵੇਖ ਕੇ ਮੈਂ ਮੰਨਦਾ ਹਾਂ ਕਿ ਮੇਰੀ ਬਹੁਤ ਵੱਡੀ ਹਾਰ ਹੋਈ ਹੈ ਤੇ ਮੈਂ ਪ੍ਰਣ ਕਰਦਾ ਹਾਂ ਕਿ ਅੱਜ ਤੋਂ ਮੈਂ ਯੁੱਧ ਨਹੀਂ ਲੜਾਂਗਾ। ਜਿਸ ਵਿੱਚ ਲੁਕਾਈ ਦੀ ਏਨੀ ਵੱਡੀ ਹਾਨੀ ਹੋਵੇ।" ਅਸ਼ੋਕ ਨੇ ਮਹਾਤਮਾ ਬੁੱਧ ਤੋਂ ਦੀਖਿਆ ਲੈ ਲਈ ਤੇ ਆਪਣਾ ਜੀਵਨ ਮਨੁੱਖਤਾ ਦੀ ਸੇਵਾ ਨੂੰ ਅਰਪਨ ਕਰ ਦਿੱਤਾ।

ਸਾਰ- ਸਨੇਹ ਤੇ ਉਦਾਰਤਾ ਨਾਲ ਪ੍ਰਾਪਤ ਕੀਤੀ ਜਿੱਤ ਹੀ ਅਸਲ ਜਿੱਤ ਹੈ। ਤਾਕਤ ਨਾਲ ਪ੍ਰਾਪਤ ਕੀਤੀ ਜਿੱਤ ਚਿਰ ਸਥਾਈ ਨਹੀਂ ਹੋ ਸਕਦੀ।

# ਸਵਾਮੀ ਰਾਮ ਤੀਰਥ ਜੀ ਦਾ ਰਾਮ

ਸਵਾਮੀ ਰਾਮ ਤੀਰਥ ਜਦੋਂ ਵੀ ਕੋਈ ਗੱਲ ਕਰਦੇ ਤੀਸਰੇ ਮਨੁੱਖ ਨਾਲ ਹੀ ਗੱਲ ਕਰਦੇ। ਭੁੱਖ ਲਗਦੀ ਤਾਂ ਕਹਿੰਦੇ ਰਾਮ ਨੂੰ ਭੁੱਖ ਲੱਗੀ ਏ, ਇਹ ਨਹੀਂ ਸਨ ਕਹਿੰਦੇ ਕਿ ਮੈਨੂੰ ਭੁੱਖ ਲੱਗੀ ਹੈ। ਇੱਕ ਵਾਰ ਰਾਤ ਨੂੰ ਉਹਨੂੰ ਨੂੰ ਬਹੁਤ ਠੰਢ ਲੱਗੀ ਉਦੋਂ ਤਾਂ ਉਹ ਕੁੱਝ ਨਹੀਂ ਬੋਲੇ ਪਰ ਸਵੇਰੇ ਕਹਿਣ ਲੱਗੇ ਅੱਜ ਰਾਤ ਬਹੁਤ ਆਨੰਦ ਆਇਆ। ਰਾਮ ਸਾਰੀ ਰਾਤ ਠੰਢ ਨਾਲ ਕੰਬਦਾ ਰਿਹਾ। ਮੈਂ ਵੇਖ ਕੇ ਮਜ਼ਾ ਲੈਂਦਾ ਰਿਹਾ। ਇੱਕ ਦਫ਼ਾ ਕਿਸੇ ਨੇ ਉਹਨਾਂ ਨੂੰ ਬਹੁਤ ਗੰਦੀਆਂ ਗਾਲ੍ਹਾਂ ਕੱਢੀਆਂ। ਸਵਾਮੀ ਕਹਿਣ ਲੱਗੇ ਕੱਲ੍ਹ ਰਾਮ ਨੂੰ ਬਹੁਤ ਗਾਲ੍ਹਾਂ ਪਈਆਂ। ਰਾਮ ਗਾਲ੍ਹਾਂ ਖਾਂਦਾ ਰਿਹਾ ਤੇ ਅਸੀਂ ਆਨੰਦ ਲੈਂਦੇ ਰਹੇ। ਸਵਾਮੀ ਜੀ ਹਮੇਸ਼ਾਂ ਇਸ ਤਰ੍ਹਾਂ ਹੀ ਬੋਲਦੇ ਸਨ, ਰਾਮ ਕੋਈ ਦੂਜਾ ਆਦਮੀ ਹੈ ਤੇ ਉਹ ਆਪ ਕੋਈ ਹੋਰ ਹਨ।

ਅਮਰੀਕਾ ਦੀ ਯਾਤਰਾ ਵੇਲੇ ਉਹ ਇਸ ਤਰ੍ਹਾਂ ਹੀ ਕਹਿੰਦੇ ਰਾਮ ਨੂੰ ਭੁੱਖ ਲੱਗੀ ਏ। ਰਾਮ ਨੂੰ ਪਿਆਸ ਲੱਗੀ ਏ। ਅਮਰੀਕੀ ਲੋਕ ਪਹਿਲਾਂ ਤਾਂ ਕੁੱਝ ਨਹੀਂ ਸਮਝੇ ਪਰ ਬਾਅਦ ਵਿੱਚ ਉਹਨਾਂ ਦਾ ਲਹਿਜਾ ਸਮਝ ਗਏ ਕਿ ਉਹ ਆਪਣੇ ਆਪ ਨੂੰ ਹੀ ਤੀਸਰਾ ਮਨੁੱਖ ਕਹਿੰਦੇ ਹਨ। ਇੱਕ ਅਮਰੀਕੀ ਪ੍ਰੋਫੈਸਰ ਨੇ ਉਹਨੂੰ ਨੂੰ ਪੁਛਿਆ, "ਤੁਸੀਂ ਕਹਿੰਦੇ ਹੋ ਕਿ ਰਾਮ ਨੂੰ ਭੁੱਖ ਲੱਗੀ ਏ, ਕਹਿ ਕੇ ਤੁਹਾਨੂੰ ਆਪ ਨੂੰ ਭੁੱਖ ਨਹੀਂ ਲੱਗਦੀ।" ਸਵਾਮੀ ਜੀ ਨੇ ਉੱਤਰ ਦਿੱਤਾ, "ਮੈਨੂੰ ਤਾਂ ਪਤਾ ਲਗਦੈ ਕਿ ਰਾਮ ਨੂੰ ਭੁੱਖ ਲੱਗੀ ਏ ਮੈਂ ਤਾਂ ਸਿਰਫ਼ ਜਾਣਨ ਵਾਲਾ ਹੀ ਹਾਂ ਕਿ ਰਾਮ ਨੂੰ ਕੀ ਹੋ ਰਿਹਾ ਹੈ ? ਮੈਂ ਤੇ ਮੇਰੀ ਆਤਮਾ ਰਾਮ ਤੋਂ ਅਲਗ ਹਾਂ। ਜਦੋਂ ਇਹ ਗਿਆਨ ਡੂੰਘਾ ਹੋ ਜਾਂਦਾ ਹੈ ਤਾ ਮਮਤਾ ਟੁੱਟਣ ਲੱਗ ਜਾਂਦੀ ਹੈ ਅਸੀਂ ਰਾਮ ਨਾਲ ਆਹਮਣੇ ਸਾਹਮਣੇ ਹੋ ਜਾਂਦੇ ਹਾਂ। ਭਗਵਾਨ ਨੂੰ ਪਾਉਣ ਲਈ ਇਹ ਬਹੁਤ ਜ਼ਰੂਰੀ ਹੈ।" ਇਹ ਸੁਣ ਕੇ ਪ੍ਰੋਫੈਸਰ ਸਵਾਮੀ ਜੀ ਦਾ ਵੱਡਾ ਸ਼ਰਧਾਵਾਨ ਬਣ ਗਿਆ। ਜਦੋਂ ਪਰਮਾਤਮਾ ਤੇ ਆਤਮਾ ਦਾ ਮੇਲ ਹੋ ਜਾਂਦਾ ਤਾਂ ਸਰੀਰ ਤਾਂ ਸਿਰਫ ਸਾਧਨ ਹੀ ਰਹਿ ਜਾਂਦਾ ਏ। ਇਹ ਭਾਵ ਹੀ ਤਾਂ ਮੁਕਤੀ ਦੀ ਪ੍ਰਾਪਤੀ ਕਰਵਾਉਂਦਾ ਹੈ।

# ਇੱਕ ਦੂਜੇ ਦਾ ਧਿਆਨ ਰੱਖਣ ਨਾਲ ਸਨੇਹ ਚਿਰ ਸਥਾਈ ਹੋ ਨਿਬੜਦਾ ਹੈ

ਇੱਕ ਕਿਸਾਨ ਦੇ ਦੋ ਪੁੱਤਰ ਸਨ। ਦੋਹਾਂ ਦਾ ਆਪਸ ਵਿੱਚ ਬਹੁਤ ਪਿਆਰ ਸੀ। ਦੋਹਾਂ ਵਿੱਚੋਂ ਛੋਟੇ ਦੀ ਕੋਈ ਔਲਾਦ ਨਹੀਂ ਸੀ ਪਰ ਦੂਜੇ ਦੇ ਤਿੰਨ ਬੱਚੇ ਸਨ। ਕਿਸਾਨ ਜਦੋਂ ਬਿਰਧ ਹੋ ਗਿਆ ਤਾਂ ਉਸ ਸੋਚਿਆ ਕਿ ਮੇਰੇ ਤੋਂ ਬਾਅਦ ਪੁੱਤਰਾਂ ਵਿੱਚ ਲੜਾਈ ਨਾ ਹੋ ਜਾਏ ਆਪਣੀ ਜਾਇਦਾਦ ਦੋਹਾਂ ਪੁੱਤਰਾਂ ਵਿੱਚ ਬਰਾਬਰ-ਬਰਾਬਰ ਵੰਡ ਦਿੱਤੀ। ਕੁਝ ਚਿਰ ਬਾਅਦ ਕਿਸਾਨ ਰੱਬ ਨੂੰ ਪਿਆਰਾ ਹੋ ਗਿਆ। ਦੋਹਾਂ ਭਾਈਆਂ ਵਿੱਚ ਕੋਈ ਵਾਦ-ਵਿਵਾਦ ਨਹੀਂ ਹੋਇਆ। ਦੋਵੇਂ ਖੂਬ ਮਿਹਨਤ ਕਰਦੇ ਤੇ ਸਾਲ ਦੇ ਸਾਲ ਪੂਰੀ ਫਸਲ ਹੁੰਦੀ। ਇੱਕ ਸਾਲ ਦੋਹਾਂ ਦੇ ਖੇਤਾਂ ਵਿੱਚ ਪੂਰਾ ਅਨਾਜ ਹੋਇਆ। ਦੋਹਾਂ ਨੇ ਨੇੜੇ-ਨੇੜੇ ਖਲਵਾੜੇ ਲਾ ਲਏ ਤੇ ਆਪਣ-ਆਪਣੇ ਅਨਾਜ ਦੀ ਰਾਖੀ ਲਈ ਆਪਣੇ ਬੋਹਲਾਂ ਕੋਲ ਸੌਂਦੇ। ਇੱਕ ਰਾਤ ਵੱਡੇ ਭਰਾ ਨੇ ਸੋਚਿਆ ਕਿ ਮੈਂ ਕਿੱਡਾ ਸੁਆਰਥੀ ਹਾਂ ਮੇਰੇ ਤਾਂ ਤਿੰਨ ਪੁੱਤਰ ਨੇ ਵੱਡੇ ਹੋ ਕੇ ਬਥੇਰਾ ਕਮਾ ਲੈਣਗੇ ਪਰ ਛੋਟੇ ਦੇ ਕੋਈ ਔਲਾਦ ਨਹੀਂ ਕੱਲ ਨੂੰ ਉਹਦੀ ਕਮਾਈ ਕੌਣ ਕਰੇਗਾ ? ਉਹ ਉੱਠਿਆ ਤੇ ਪੰਜ ਸੱਤ ਬੋਰੇ ਅਡੋਲ ਹੀ ਛੋਟੇ ਭਰਾ ਦੇ ਬੋਹਲ ਵਿੱਚ ਰਲਾ ਆਇਆ। ਛੋਟੇ ਨੇ ਵੀ ਸੋਚਿਆ ਕਿ ਵੱਡੇ ਭਰਾ ਦਾ ਵੱਡਾ ਪਰਿਵਾਰ ਏ ਕਿਉਂ ਨਾ ਮੈਂ ਕੁੱਝ ਅਨਾਜ ਉਹਦੇ ਬੋਹਲ ਵਿੱਚ ਰਲਾ ਆਵਾਂ। ਸੋ ਉਸ ਨੇ ਇਸ ਤਰਾਂ ਹੀ ਕੀਤੀ। ਸਵੇਰੇ ਵੇਖਿਆ ਤਾਂ ਅਨਾਜ ਦੋਹਾਂ ਦਾ ਬਰਾਬਰ ਹੀ ਸੀ। ਦੂਜੀ ਰਾਤ ਉਹ ਫੇਰ ਏਸੇ ਤਰਾਂ ਹੀ ਕਰਨ ਲਗੇ ਤਾਂ ਦੋਹਾਂ ਨੇ ਇਕ ਦੂਜੇ ਨੂੰ ਵੇਖ ਲਿਆ। ਉਹਨਾਂ ਇਕ ਦੂਜੇ ਦਾ ਭਾਵ ਸਮਝ ਲਿਆ ਤੇ ਆਪਸ ਵਿੱਚ ਲਿਪਟ ਗਏ।

ਸਾਰ-ਆਪਣੇ ਨਿੱਜੀ ਸਵਾਰਥਾਂ ਨੂੰ ਛੱਡ ਕੇ ਜੋ ਇੱਕ ਦੂਜੇ ਦਾ ਵੱਧ ਤੋਂ ਵੱਧ ਧਿਆਨ ਰੱਖੀਏ। ਇਹ ਆਪਸੀ ਸਨੇਹ ਨੂੰ ਚਿਰ ਸਥਾਈ ਬਣਾਈ ਰਖਦਾ ਹੈ।

# ਬਹੁਤਾ ਲਾਲਚ ਬੰਦੇ ਦਾ ਧਨ ਮਾਲ ਸਭ ਕੁਝ ਗਵਾ ਦੇਂਦਾ ਹੈ

ਇੱਕ ਪਹਿਲਵਾਨ ਆਪਣੇ ਆਪ ਨੂੰ ਬਹੁਤ ਤਾਕਤਵਰ ਸਮਝਦਾ ਸੀ। ਉਹ ਦੂਸਰੇ ਪਿੰਡ ਦੇ ਪਹਿਲਵਾਨ ਕੋਲ ਪਹੁੰਚਿਆ ਤੇ ਉਸ ਨੂੰ ਆਪਣੇ ਨਾਲ ਘੁਲਣ ਲਈ ਵੰਗਾਰਿਆ। ਦੂਜੇ ਪਿੰਡ ਦਾ ਪਹਿਲਵਾਨ ਕੁੱਝ ਵਡੇਰਾ ਹੋ ਚੁੱਕਾ ਸੀ ਸੋ ਉਸ ਨੇ ਘੋਲ ਕਰਨ ਤੋਂ ਨਾਂਹ ਕਰ ਦਿੱਤੀ ਕਿਉਂਕਿ ਉਹ ਕਾਫੀ ਕਮਜ਼ੋਰ ਸੀ, ਦੂਜੇ ਪਹਿਲਵਾਨ ਦੇ ਮੁਕਾਬਲੇ। ਪਰ ਪਿੰਡ ਦਾ ਸਰਪੰਚ ਤੇ ਹੋਰ ਪਿੰਡ ਵਾਸੀਆਂ ਦੇ ਆਖੇ ਉਹ ਕੁਸ਼ਤੀ ਲੜਣ ਲਈ ਤਿਆਰ ਹੋ ਗਿਆ ਕਿਉਂਕਿ ਲੋਕਾਂ ਦੀ ਇੱਜ਼ਤ ਮਾਣ ਰੱਖਣਾ ਉਸ ਨੇ ਜ਼ਰੂਰੀ ਸਮਝਿਆ। ਪਿੰਡ ਵਾਲਿਆਂ ਜੇਤੂ ਨੂੰ ਇੱਕ ਹਜ਼ਾਰ ਰੁਪਏ ਦਾ ਇਨਾਮ ਦੇਣ ਦਾ ਐਲਾਨ ਕੀਤਾ। ਦੋਵੇਂ ਘੁਲਣ ਲਈ ਤਿਆਰ ਹੋ ਗਏ। ਬੁੱਢੇ ਪਹਿਲਾਵਾਨ ਨੇ ਦੂਸਰੇ ਪਹਿਲਵਾਨ ਦੇ ਕੰਨ ਵਿੱਚ ਆਖਿਆ ਕਿ ਜੇ ਤੂੰ ਅੱਜ ਹਾਰ ਜਾਵੇਂ ਤਾਂ ਮੈਂ ਤੈਨੂੰ ਦੋ ਹਜ਼ਾਰ ਰੁਪਏ ਦੇਵਾਂਗਾ। ਸੋ ਉਹ ਮੰਨ ਗਿਆ। ਉਸ ਨੇ ਸੋਚਿਆ ਏਸ ਪਿੰਡ ਵਿੱਚ ਕੰਢ ਲਵਾਉਣ ਦਾ ਕਿਹੜਾ ਕਿਸੇ ਨੂੰ ਪਤਾ ਲੱਗਣਾ ਏ, ਸੋ ਦੋ ਹਜ਼ਾਰ ਰੁਪਏ ਕਮਾ ਲੈਣ ਵਿੱਚ ਕੀ ਹਰਜ਼ ਏ ? ਕੁਸ਼ਤੀ ਸ਼ੁਰੂ ਹੋਈ ਤੇ ਕੀਤੇ ਵਾਅਦੇ ਅਨੁਸਾਰ ਤਗੜਾ ਪਹਿਲਾਵਾਨ ਦੂਸਰੇ ਤੋਂ ਕੰਢ ਲੁਆ ਕੇ ਹਾਰ ਗਿਆ। ਪਿੰਡ ਵਾਸੀ ਬਹੁਤ ਖੁਸ਼ ਹੋਏ ਤੇ ਆਪਣੇ ਪਹਿਲਵਾਨ ਨੂੰ ਇੱਕ ਹਜ਼ਾਰ ਤੋਂ ਵਧ ਹੋਰ ਬਹੁਤ ਕੁੱਝ ਇਨਾਮ ਵਿੱਚ ਦਿੱਤਾ। ਸ਼ਾਮ ਨੂੰ ਹਾਰਿਆ ਹੋਇਆ ਪਹਿਲਵਾਨ ਜੇਤੂ ਪਹਿਲਵਾਨ ਕੋਲ ਗਿਆ ਤੇ ਵਾਅਦੇ ਮੁਤਾਬਿਕ ਦੋ ਹਜ਼ਾਰ ਰੁਪਏ ਮੰਗੇ। ਪਰ ਬੁੱਢਾ ਪਹਿਲਵਾਨ ਕਹਿਣ ਲੱਗਾ, "ਵੇਖ ਬਈ ਸੱਜਣਾ! ਕੁਸ਼ਤੀ ਵਿੱਚ ਆਪੋ ਆਪਣਾ ਦਾਅ ਹੁੰਦਾ ਹੈ ਜਿਸ ਦਾ ਲੱਗ ਜਾਏ ਉਹ ਜਿੱਤ ਜਾਂਦਾ ਹੈ ਸੋ ਮੇਰਾ ਇਸ ਤਰ੍ਹਾਂ ਦਾਅ ਲੱਗ ਗਿਆ। ਪੈਸੇ ਲੈਣ-ਦੇਣ ਦਾ ਤਾਂ ਸਵਾਲ ਹੀ ਕੋਈ ਨਹੀਂ।"

ਸੋ ਹਾਰਿਆ ਹੋਇਆ ਪਹਿਲਵਾਨ ਪੈਸੇ ਵੀ ਗੁਆ ਬੈਠਾ ਤੇ ਨਾਲੇ ਸਾਰੇ ਪਿੰਡ ਦੇ ਸਾਹਮਣੇ ਹਾਰ ਦਾ ਮੂੰਹ ਵੇਖਿਆ। ਬਹੁਤਾ ਲਾਲਚ ਬੰਦੇ ਨੂੰ ਠਿੱਠ ਵੀ ਕਰਦਾ ਹੈ ਤੇ ਮਾਨ ਸਨਮਾਨ ਤੋਂ ਵੀ ਵਾਂਝਿਆਂ ਕਰ ਦੇਂਦਾ ਹੈ।

# ਭਾਗ ਤੇ ਕਰਮ ਆਪੋਂ ਵਿੱਚ ਇਕ ਦੂਜੇ ਦੇ ਪੂਰਕ ਹਨ

ਸੰਤ ਗਿਆਨੇਸ਼ਵਰ ਦਾ ਇੱਕ ਸ਼ਿਸ਼ ਤਨਿਖ ਕਿਸਮਤ 'ਤੇ ਵਿਸ਼ਵਾਸ ਰੱਖਦਾ ਸੀ ਪਰ ਦੂਜਾ ਸ਼ਿਸ਼ ਮਨਿਯ ਕਰਮ 'ਤੇ ਭਰੋਸਾ ਕਰਦਾ ਸੀ। ਉਨ੍ਹਾਂ ਦੀ ਆਪਸ ਵਿੱਚ ਬਹਿਸ ਛਿੜੀ ਰਹਿੰਦੀ। ਇੱਕ ਦਿਨ ਉਹ ਸੁਆਮੀ ਗਿਆਨੇਸ਼ਵਰ ਜੀ ਪਾਸ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਤੁਹਾਡੇ ਏਸ ਮਸਲੇ ਦਾ ਹੱਲ ਤਾਂ ਮੈਂ ਕਰ ਦਿਆਂਗਾ ਪਰ ਤੁਹਾਨੂੰ ਦੋਹਾਂ ਨੂੰ ਇੱਕ ਰਾਤ ਏਸ ਹਨੇਰੀ ਕੋਠੜੀ ਵਿੱਚ ਰਹਿਣਾ ਪਵੇਗਾ। ਸੋ ਉਹ ਦੋਵੇਂ ਮੰਨ ਗਏ। ਸੁਆਮੀ ਜੀ ਨੇ ਦੋਹਾਂ ਨੂੰ ਕੋਠੜੀ ਵਿੱਚ ਬੰਦ ਕਰ ਦਿੱਤਾ ਰਾਤ ਨੂੰ ਦੋਹਾਂ ਨੂੰ ਭੁੱਖ ਲੱਗੀ ਤਾਂ ਤਨਿਖ ਕਹਿਣ ਲੱਗਾ ਮਿੱਤਰਾ ਕੋਸ਼ਿਸ਼ ਕਰੀਏ ਸ਼ਾਇਦ ਕੋਠੜੀ ਵਿਚੋਂ ਕੁੱਝ ਖਾਣ ਨੂੰ ਹੀ ਮਿਲ ਹੀ ਜਾਏ। ਪਰ ਮਨਿਖ ਕਹਿੰਦਾ ਰਿਹਾ ਭਾਗ ਵਿੱਚ ਜੋ ਕੁੱਝ ਹੋਇਆ ਮਿਲ ਜਾਏਗਾ। ਤਨਿਖ ਕੋਸ਼ਿਸ਼ ਕਰਦਾ ਰਿਹਾ ਆਖਰ ਉਸ ਨੂੰ ਇੱਕ ਭਾਂਡੇ ਵਿਚੋਂ ਕੁੱਝ ਭੁੱਜੇ ਹੋਏ ਛੋਲੇ ਮਿਲ ਗਏ ਤਨਿਖ ਕਹਿਣ ਲੱਗਾ ਮੈਂ ਕਰਮ ਕੀਤਾ ਹੈ ਇਸ ਲਈ ਵੇਖ ਲੈ ਕੁੱਝ ਨਾ ਕੁੱਝ ਮਿਲ ਹੀ ਗਿਆ ਹੈ। ਪਰ ਇਨ੍ਹਾਂ ਛੋਲਿਆਂ ਵਿੱਚ ਰੋੜ ਹਨ ਤੂੰ ਲੈ ਲਏ। ਮਨਿਖ ਚੁੱਪ ਕਰ ਗਿਆ ਰਾਤ ਭੁੱਖਾ ਹੀ ਸੌਂ ਗਿਆ।

ਸਵੇਰੇ ਮਨਿਖ ਨੇ ਸਾਰੀ ਕਹਾਣੀ ਸੰਤ ਜੀ ਨੂੰ ਦੱਸੀ ਤਾਂ ਉਹ ਕਹਿਣ ਲੱਗੇ ਤਨਿਖ ਤੂੰ ਕਰਮ ਕੀਤਾ ਤੇ ਤੈਨੂੰ ਛੋਲੇ ਮਿਲ ਗਏ ਪਰ ਮਨਿਖ ਵੱਡਭਾਗਾ ਨਿਕਲਿਆ ਕਿਉਂਕਿ ਜੋ ਰੋੜ ਤੂੰ ਉਹਨੂੰ ਦਿੱਤੇ ਸਨ ਉਹ ਹੀਰੇ ਸਨ, ਮੈਂ ਹੀ ਹੀਰੇ ਛੋਲਿਆਂ ਵਿੱਚ ਮਿਲਾ ਦਿੱਤੇ ਸਨ। ਉਹਨਾਂ ਫੇਰ ਬੜੇ ਪਿਆਰ ਨਾਲ ਕਿਹਾ ਕਰਮ ਤੇ ਕਿਸਮਤ ਆਪਸ ਵਿੱਚ ਇੱਕ ਦੂਜੇ ਦੇ ਪੂਰਕ ਹਨ। ਦੋਹਾਂ ਦੇ ਮਸਲੇ ਦਾ ਹੱਲ ਉਹਨਾਂ ਨੂੰ ਮਿਲ ਗਿਆ। ਭਾਗ ਭਗਵਾਨ ਦੇ ਹੱਥ ਵਿੱਚ ਹੈ ਪਰ ਕਰਮ ਤਾਂ ਮਨੁੱਖ ਦੇ ਵੱਸ ਹੈ। ਸੋ ਹਮੇਸ਼ਾਂ ਕਰਮਸ਼ੀਲ ਰਹਿਣਾ ਚਾਹੀਦਾ ਹੈ ਤਾਂਕਿ ਭਾਗ ਖੁੱਲਣ ਦੀ ਸੰਭਾਵਣਾ ਬਣ ਜਾਏ।

# ਆਪਣੇ ਆਪ ਵਿੱਚ ਇਕਗਾਗਰਤਾ ਹੀ ਸੱਤ ਦਾ ਮਾਰਗ ਹੋ ਸਕਦੀ ਹੈ

ਪੁਰਾਣੇ ਸਮਿਆਂ ਵਿੱਚ ਇੱਕ ਮਹਾਂ ਰਿਸ਼ੀ ਰਮਨ ਹੋਏ ਹਨ। ਉਨ੍ਹਾਂ ਕੋਲ ਬੜੇ ਜਗਿਆਸੂ ਆਉਂਦੇ ਰਹਿੰਦੇ ਤਾਂ ਰਿਸ਼ੀ ਜੀ ਉਹਨਾਂ ਨੂੰ ਸਹੀ ਰਸਤਾ ਦੱਸਦੇ। ਕੋਈ ਵੀ ਉਹਨਾਂ ਕੋਲ ਆ ਕੇ ਅਸੰਤੁਸ਼ਟ ਹੋ ਕੇ ਨਹੀਂ ਸੀ ਜਾਂਦਾ। ਇਕ ਦਿਨ ਉਹਨਾਂ ਦੇ ਆਸ਼ਰਮ ਵਿੱਚ ਇੱਕ ਆਦਮੀ ਆਇਆ ਉਹ ਬਹੁਤ ਚਿਰ ਰਿਸ਼ੀ ਜੀ ਨਾਲ ਗਿਆਨ ਦੀਆਂ ਗੱਲਾਂ ਕਰਦਾ ਰਿਹਾ। ਕਾਫੀ ਦੇਰ ਤੱਕ ਚਰਚਾ ਹੁੰਦੀ ਰਹੀ। ਫਿਰ ਉਸ ਨੇ ਕਿਹਾ, "ਰਿਸ਼ੀ ਜੀ ਮੈਂ ਇਨਾਂ ਦਿਨਾਂ ਵਿੱਚ ਬਹੁਤ ਦੁਵਿਧਾ ਵਿੱਚ ਹਾਂ। ਮੈਂ ਸਮਝ ਨਹੀਂ ਰਿਹਾ ਕਿ ਕੀ ਠੀਕ ਹੈ ਤੇ ਕੀ ਗਲਤ ਹੈ ? ਰਿਸ਼ੀ ਜੀ ਉਹਨੂੰ ਆਪਣੀ ਸਮੱਸਿਆ ਦੱਸਣ ਲਈ ਕਿਹਾ।

ਜਗਿਆਸੂ ਬੋਲਿਆ, "ਸਾਡੇ ਦੇਸ਼ ਵਿੱਚ ਪੁਰਾਣੇ ਸਮੇਂ ਤੋਂ ਬਹੁਤ ਸੰਤ ਮਹਾਤਮਾ ਹੋਏ ਨੇ। ਆਤਮਾ ਤੇ ਪਰਮਾਤਮਾ ਬਾਰੇ ਉਹਨਾਂ ਦੇ ਵਿਚਾਰ ਅੱਡ-ਅੱਡ ਹਨ। ਕੋਈ ਕਹਿੰਦਾ ਹੈ ਕਿ ਆਤਮਾ, ਪਰਮਾਤਮਾ ਵਿੱਚ ਕੋਈ ਫਰਕ ਨਹੀਂ। ਉਹ ਦੋਵੇਂ ਇੱਕ ਹਨ। ਪਰ ਕਈਆਂ ਦੀ ਰਾਏ ਇਸ ਤੋਂ ਵੱਖਰੀ ਹੈ। ਕਈ ਕਹਿੰਦੇ ਹਨ ਕਿ ਪਰਮਾਤਮਾ ਤੋਂ ਅਲੱਗ ਕੋਈ ਸ਼ਕਤੀ ਨਹੀਂ। ਪਰ ਕੁਝ ਦਾ ਵਿਚਾਰ ਹੈ ਕਿ ਮੈਂ ਹੀ ਬ੍ਰਹਮ ਹਾਂ। ਇਹ ਸਾਰਾ ਕੁਝ ਪੜ੍ਹ ਸੁਣ ਕੇ ਮੈਂ ਭਰਮ ਵਿੱਚ ਫੱਸ ਗਿਆ ਹਾਂ। ਫੈਸਲਾ ਨਹੀਂ ਕਰ ਸਕਦਾ ਕਿ ਸਹੀ ਕਿਹੜਾ ਮਤ ਹੈ। ਮੈਂ ਤੁਹਾਡੇ ਤੋਂ ਐਸ ਦਾ ਰਾਹ ਪੁੱਛਣਾ ਚਾਹੁੰਦਾ ਹਾਂ ਕਿ ਅਸਲੀ ਠੀਕ ਰਸਤਾ ਕੀ ਹੈ ?

ਰਿਸ਼ੀ ਰਮਨ ਜੀ ਨੇ ਬੜੇ ਪਿਆਰ ਨਾਲ ਉਸ ਨੂੰ ਸਮਝਾਇਆ ਕਿ ਤੁਹਾਨੂੰ ਹੋਰ ਕਿਤੇ ਜਾਣ ਦੀ ਲੋੜ ਨਹੀਂ। ਤੁਸੀ ਆਪਣੇ ਆਪ ਵਿੱਚ ਭਾਲ ਕਰੋ ਕਿ ਤੁਸੀ ਕੌਣ ਹੋ ? ਆਪਣੇ ਆਪ ਵਿੱਚ ਇਕਾਗਰਤਾ ਪੱਕੀ ਕਰੋਗੇ ਤਾਂ ਇੱਕ ਦਿਨ ਤੁਹਾਨੂੰ ਸੱਚੇ ਮਾਰਗ ਦਾ ਸਾਹਮਣਾ ਹੋ ਜਾਵੇਗਾ। ਰਿਸ਼ੀ ਜੀ ਦਾ ਉੱਤਰ ਸੁਣ ਕੇ ਉਸ ਆਦਮੀ ਦਾ ਭਰਮ ਦੂਰ ਹੋ ਗਿਆ ਤੇ ਉਸਨੂੰ ਸੱਚ ਦਾ ਗਿਆਨ ਹੋ ਗਿਆ।

# ਮਨ ਦੀ ਸ਼ਾਂਤੀ

ਇੱਕ ਬਹੁਤ ਬਹਾਦੁਰ ਤੇ ਦਲੇਰ ਮਨੁੱਖ ਇੱਕ ਰਾਜੇ ਦੀ ਫ਼ੌਜ ਵਿੱਚ ਭਰਤੀ ਹੋ ਗਿਆ। ਉਹਦੀ ਬਹਾਦਰੀ ਰਾਜੇ ਨੇ ਕਈ ਲੜਾਈਆਂ ਵਿੱਚ ਵੇਖੀ। ਉਹ ਜਿੱਥੇ ਵੀ ਹੁੰਦਾ ਉਸ ਦੀ ਜਿੱਤ ਅਵੱਸ਼ ਹੁੰਦੀ। ਰਾਜਾ ਉਸ 'ਤੇ ਬਹੁਤ ਖੁਸ਼ ਸੀ। ਰਾਜੇ ਦੇ ਸਾਲਾਨਾ ਉਤਸਵ 'ਤੇ ਰਾਜਾ ਉਸ ਬਹਾਦਰ ਨੌਜਵਾਨ ਨੂੰ ਕੋਈ ਵੱਖਰਾ ਤੇ ਬਹੁਮੁੱਲਾ ਸਨਮਾਨ ਦੇਣਾ ਚਾਹੁੰਦਾ ਸੀ। ਰਾਜੇ ਨੇ ਸੋਚਿਆ ਕਿ ਇਹ ਜਸ਼ਨ ਸੁਣ ਕੇ ਜਵਾਨ ਬਹੁਸ਼ ਖੁਸ਼ ਹੋਵੇਗਾ ਪਰ ਉਸ ਨੇ ਵੇਖਿਆ ਕਿ ਜਵਾਨ ਪੂਰੀ ਤਰ੍ਹਾਂ ਖੁਸ਼ੀ ਨਹੀਂ ਸੋ ਰਾਜੇ ਨੇ ਉਸ ਨੂੰ ਬੁਲਾ ਕੇ ਪੁਛਿਆ, "ਜਵਾਨਾਂ! ਤੈਨੂੰ ਕੀ ਚਾਹੀਦਾ ਹੈ ? ਤੂੰ ਜੋ ਮੰਗੇਗਾ ਦਿਆਂਗਾ। ਮੈਂ ਤੈਨੂੰ ਖੁਸ਼ ਦੇਖਣਾ ਚਾਹੁੰਦਾਂ ਹਾਂ, ਤੂੰ ਹਰ ਮੈਦਾਨ ਵਿੱਚ ਬਹੁਤ ਬਹਾਦਰੀ ਵਿਖਾਈ ਹੈ।" ਜਵਾਨ ਕਹਿਣ ਲੱਗਾ, "ਮਹਾਰਾਜ! ਮੈਨੂੰ ਇਨਾਮ ਸਨਮਾਨ ਜਾਂ ਪੈਸਾ ਬਿਲਕੁਲ ਨਹੀਂ ਚਾਹੀਦਾ। ਮੈਨੂੰ ਤਾਂ ਮਨ ਦੀ ਸ਼ਾਂਤੀ ਚਾਹੀਦੀ ਹੈ ਜੋ ਤੁਸੀਂ ਦੇ ਸਕਦੇ ਹੋ ਤਾਂ।" ਰਾਜਾ ਸੁਣ ਕੇ ਬਹੁਤ ਹੈਰਾਨ ਹੋਇਆ ਤੇ ਬੋਲਿਆ, "ਜਿਹੜੀ ਚੀਜ਼ ਤੂੰ ਮੰਗ ਰਿਹਾ ਹੈ ਬੇਟਾ! ਉਹ ਮੇਰੇ ਕੋਲ ਹੈ ਨਹੀਂ ਸੋ ਕਿਵੇਂ ਦਿਆਂ ?" ਕੁਝ ਦਿਨ ਸੋਚ ਕੇ ਰਾਜਾ ਉਸ ਆਦਮੀ ਨੂੰ ਨਾਲ ਲੈ ਕੇ ਇੱਕ ਪਹੁੰਚੇ ਹੋਏ ਸਾਧੂ ਕੋਲ ਪਹੁੰਚਿਆ।

ਸਾਧੂ ਆਪਣੇ ਆਸ਼ਰਮ ਵਿੱਚ ਸਮਾਧੀ ਲਾਈ ਬੈਠਾ ਸੀ। ਉਸ ਨੇ ਜਦੋਂ ਅੱਖਾਂ ਖੋਲ੍ਹੀਆਂ ਤਾਂ ਰਾਜਾ ਤੇ ਜਵਾਨ ਉਸ ਦੇ ਚਿਹਰੇ ਦਾ ਜਲਾਲ ਵੇਖ ਕੇ ਧੰਨ ਧੰਨ ਹੋ ਗਏ। ਦੁਹਾਂ ਨੇ ਆਪਣੀ ਜਗਿਆਸਾ ਸੰਤ ਜੀ ਅੱਗੇ ਰੱਖੀ। ਸੰਤ ਜੀ ਨੇ ਸਮਝਾਇਆ ਕਿ ਸ਼ਾਂਤੀ ਐਸੀ ਚੀਜ਼ ਨਹੀਂ ਜਿਹੜੀ ਲਈ ਜਾਂ ਦਿੱਤੀ ਜਾ ਸਕੇ। ਉਹਨੂੰ ਤਾਂ ਆਪਣੇ ਵਿਚੋਂ ਹੀ ਲੱਭਣਾ ਹੁੰਦਾ ਹੈ ਕਿਉਂਕਿ ਇਹ ਕੋਈ ਬਾਹਰੀ ਵਸਤੂ ਨਹੀਂ। ਇਹ ਤਾਂ ਮਾਨਸਿਕ ਦਸ਼ਾ ਹੈ ਜਿਸ ਨੂੰ ਆਪਣੇ ਵਿਚੋਂ ਹੀ ਲੱਭਿਆ ਜਾ ਸਕਦਾ ਹੈ। ਇਹਨੂੰ (ਸ਼ਾਂਤੀ ਨੂੰ) ਕੋਈ ਖੋਹ ਵੀ ਨਹੀਂ ਸਕਦਾ। ਸਾਧੂ ਦੇ ਬਚਨਾਂ ਨਾਲ ਜਵਾਨ ਦੀ ਅੰਦਰਲੀ ਅੱਖ ਖੁੱਲ੍ਹ ਗਈ।

ਮਨ ਦੀ ਸ਼ਾਂਤੀ ਵਿਕਾਰ ਰਹਿਤ ਹਿਰਦੇ ਵਿੱਚੋਂ ਹੀ ਮਿਲਦੀ ਹੈ। ਇਹ ਆਪਣੀ ਇੱਛਾ ਸ਼ਕਤੀ ਦੀ ਹੀ ਉਪਜ ਹੈ।

# ਸਾਰੇ ਪਾਸੇ ਹੀ ਹੈ ਰੱਬ

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪੱਛਮ ਦੀ ਉਦਾਸੀ ਵੇਲੇ ਮੱਕੇ ਪਹੁੰਚੇ ਤਾਂ ਬਹੁਤ ਥੱਕੇ ਹੋਏ ਸਨ ਕਿਉਂਕਿ ਸਾਰਾ ਦਿਨ ਪੈਦਲ ਹੀ ਸਫ਼ਰ ਕਰਨਾ ਬੜਾ ਔਖਾ ਕੰਮ ਸੀ। ਰਾਤ ਪਈ ਤਾਂ ਉਹ ਮੱਕੇ ਦੀ ਵੱਡੀ ਮਸਜਿਦ ਵਿੱਚ ਹੀ ਸੌਂ ਗਏ। ਉਹ ਮੱਕਾ ਸ਼ਰੀਫ਼ ਵੱਲ ਲੱਤਾਂ ਕਰ ਕੇ ਹੀ ਸੁੱਤੇ ਪਏ ਸਨ। ਸਵੇਰੇ ਨਮਾਜ ਲਈ ਬਾਂਗਾਂ ਦੇਣ ਵਾਸਤੇ ਵੱਡਾ ਮੌਲਵੀ ਮਸਜਿਦ ਵਿੱਚ ਆਇਆ। ਉਹ ਵੇਖ ਕੇ ਬਹੁਤ ਹੈਰਾਨ ਹੋਇਆ। ਕੋਈ ਬੰਦਾ ਮੱਕਾ ਸ਼ਰੀਫ਼ ਵੱਲ ਪੈਰ ਕਰਕੇ ਸੁੱਤਾ ਪਿਆ ਹੈ। ਏਸ ਤਰ੍ਹਾਂ ਕਰਨਾ ਉਥੋਂ ਦੇ ਨਿਯਮਾਂ ਦੀ ਬੜੀ ਉਲੰਘਣਾ ਤੇ ਅਪਰਾਧ ਸਮਝਿਆ ਜਾਂਦਾ ਸੀ। ਉਸ ਨੇ ਸੁੱਤੇ ਪਏ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੇਖ ਕੇ ਹੈਰਾਨ ਹੋਇਆ ਕਿ ਇਹ ਆਦਮੀ ਤੇ ਵੱਖਰੀ ਪਛਾਣ ਵਾਲਾ ਬੰਦਾ ਮੱਕੇ ਵੱਲ ਪੈਰ ਕਰਕੇ ਸੁੱਤਾ ਪਿਆ ਹੈ। ਉਸ ਨੇ ਉਹਨਾਂ ਨੂੰ ਝੂਣ ਕੇ ਜਗਾਇਆ ਤੇ ਕੜਕ ਕੇ ਆਖਿਆ ਤੂੰ ਕੌਣ ਹੈ ? ਜੋ ਮੱਕੇ ਵੱਲ ਪੈਰ ਕਰਕੇ ਸੁੱਤਾ ਪਿਆ ਹੈਂ। ਤੈਨੂੰ ਪਤਾ ਨਹੀਂ ਏਧਰ ਪੈਰ ਕਰਕੇ ਸੌਣਾ ਬਹੁਤ ਵੱਡਾ ਅਪਰਾਧ ਹੈ। ਇਸ ਨੂੰ ਰੱਬ ਦਾ ਘਰ ਸਮਝਿਆ ਜਾਂਦਾ ਹੈ। ਤੇਰੀ ਅਕਲ ਨੇ ਏਨਾ ਵੀ ਕੰਮ ਨਹੀਂ ਕੀਤਾ ਕਿ ਰੱਬ ਦੇ ਘਰ ਵੱਲ ਪੈਰ ਨਹੀਂ ਕਰੀਦੇ। ਪਹਿਲਾਂ ਤੂੰ ਇਹ ਦੱਸ ਕਿ ਤੂੰ ਹੈ ਕੌਣ ? ਸ੍ਰੀ ਗੁਰੂ ਨਾਨਕ ਦੇਵ ਜੀ ਜੋ ਫ਼ਕੀਰਾਨਾ ਲਿਬਾਸ ਵਿੱਚ ਸਨ। ਉਹ ਉਭੜ ਵਾਹੇ ਉੱਠੇ ਤੇ ਆਪਣੀ ਜਾਣ ਪਛਾਣ ਇਸ ਤਰ੍ਹਾਂ ਕਰਵਾਈ।

ਹਿੰਦੂ ਕਹਾਂ ਤਾ ਮਾਰੀਏ, ਮੁਸਲਮਾਨ ਵੀ ਨਾਂ,<br>
ਪਾਂਚ ਤੱਤ ਦਾ ਪੁਤਲਾ ਨਾਨਕ ਮੇਰਾ ਨਾਂ,

ਮੌਲਵੀ ਨੇ ਹੈਰਾਨ ਹੁੰਦਿਆਂ ਤੇ ਕੁਝ ਨਾ ਸਮਝਦਿਆਂ ਆਖਿਆ, "ਉਏ ਪਾਗਲਾ ਤੂੰ ਰੱਬ ਦੇ ਘਰ ਵੱਲ ਲੱਤਾਂ ਕਰਕੇ ਸੁੱਤਾ ਪਿਆ ਹੈਂ। ਤੈਨੂੰ ਪਤਾ ਨਹੀਂ ਇਸ ਗਲਤੀ ਦੀ ਬਹੁਤ ਵੱਡੀ ਸਜ਼ਾ ਵੀ ਤੈਨੂੰ ਮਿਲ ਸਕਦੀ ਏ।"

ਗੁਰੂ ਨਾਨਕ ਦੇਵ ਜੀ ਨੇ ਹੱਸਦਿਆਂ ਹੋਇਆ ਆਖਿਆ, "ਪਿਆਰੇ ਮੌਲਵੀ ਜੀ ਜਿਸ ਪਾਸੇ ਰੱਬ ਜਾਂ ਖ਼ੁਦਾ ਨਹੀਂ ਉੱਧਰ ਮੇਰੀਆਂ ਲੱਤਾਂ ਕਰ ਦਿਓ, ਰੱਬ ਤਾਂ ਹਰ ਪਾਸੇ ਹੈ। ਦੱਸੋ ਫਿਰ ਮੈਂ ਕਿਸ ਪਾਸੇ ਲੱਤਾਂ ਕਰ ਕੇ ਸੌਵਾਂ।"

ਮੌਲਵੀ ਸਾਹਿਬ ਦੋਵੇਂ ਉੱਤਰ ਸੁਣ ਕੇ ਬਹੁਤ ਹੈਰਾਨ ਹੋਏ ਤੇ ਸਮਝਿਆ ਕਿ ਇਹ ਕੋਈ ਆਮ ਆਦਮੀ ਨਹੀਂ ਕੋਈ ਪਹੁੰਚਿਆ ਹੋਇਆ ਫ਼ਕੀਰ ਹੈ।

# ਸ਼ੇਰੇ ਪੰਜਾਬ ਦੀ ਫ਼ਰਾਖ਼ ਦਿਲੀ

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਇੱਕ ਵਾਰ ਆਪਣੇ ਲਾਓ ਲਸ਼ਕਰ ਸਮੇਤ ਕਿਸੇ ਸਫ਼ਰ 'ਤੇ ਜਾ ਰਹੇ ਸਨ। ਆਪ ਮਹਾਰਾਜਾ ਸਾਹਿਬ ਇੱਕ ਕਮੈਤ ਘੋੜੇ 'ਤੇ ਸਵਾਰ ਸਨ ਤੇ ਮਗਰ ਬਹੁਤ ਸਾਰੇ ਘੋੜ ਸਵਾਰ ਵਜ਼ੀਰ ਤੇ ਹੋਰ ਦਰਬਾਰੀ ਇੱਕ ਜਲੂਸ ਵਿੱਚ ਸ਼ਾਮਲ ਸਨ। ਸ਼ਾਨਾਂ ਭਰਿਆ ਇਹ ਕਾਫ਼ਲਾ ਇੱਕ ਪਿੰਡ ਕੋਲੋਂ ਦੀ ਲੰਘਿਆ। ਸ਼ੇਰੇ ਪੰਜਾਬ ਦੀ ਜੈ, ਮਹਾਰਾਜਾ ਰਣਜੀਤ ਸਿੰਘ ਜਿੰਦਾਬਾਦ ਦੇ ਨਾਅਰਿਆਂ ਨਾਲ ਅਕਾਸ਼ ਗੂੰਜ ਰਿਹਾ ਸੀ। ਰਸਤੇ ਦੇ ਨਾਲ ਹੀ ਇੱਕ ਬੇਰੀ ਦੇ ਰੁੱਖ ਤੋਂ ਕੁੱਝ ਮੁੰਡੇ ਆਪਣੀ ਮਸਤੀ ਵਿੱਚ ਪੱਕੇ ਹੋਏ ਬੇਰ ਲਾਹ ਰਹੇ ਸਨ। ਬੱਚੇ ਬਾਦਸ਼ਾਹ ਹੁੰਦੇ ਨੇ। ਉਹ ਇਸ ਜਲੂਸ ਤੋਂ ਬੇ-ਖ਼ਬਰ ਆਪਣੀ ਖੇਡ ਵਿੱਚ ਰੁੱਝੇ ਹੋਏ ਸਨ। ਜਦੋਂ ਸ਼ੇਰੇ ਪੰਜਾਬ ਦਾ ਘੋੜਾ ਉਸ ਬੇਰੀ ਦੇ ਕੋਲੋਂ ਦੀ ਲੰਘਿਆ ਤਾਂ ਇੱਕ ਮੁੰਡੇ ਨੇ ਬੇਰੀ ਤੋਂ ਬੇਰ ਲਾਹੁਣ ਲਈ ਬੇਰੀ ਨੂੰ ਵੱਟਾ ਮਾਰਿਆ ਜੋ ਭੁੜਕ ਕੇ ਮਹਾਰਾਜੇ ਨੂੰ ਜਾ ਵੱਜਾ। ਉਸ ਨੇ ਪਰਤ ਕੇ ਵੇਖਿਆ ਤਾਂ ਉਹ ਮੁੰਡਾ ਡਰਿਆ ਹੋਇਆ ਖੜ੍ਹਾ ਸੀ ਸ਼ਾਇਦ ਉਹਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਸੀ। ਪਿੱਛੋਂ ਆ ਰਹੇ ਘੋੜ ਸਵਾਰਾਂ ਨੇ ਮੁੰਡੇ ਨੂੰ ਫੜ੍ਹ ਲਿਆ ਤੇ ਧੱਪਾ ਧੌਲ ਵੀ ਕੀਤੀ ਤੇ ਮਹਾਰਾਜੇ ਪਾਸ ਲੈ ਗਏ। ਜੋ ਇਹ ਸਭ ਕੁੱਝ ਵੇਖ ਰਹੇ ਸਨ। ਮੁੰਡਾ ਜਦੋਂ ਘਬਰਾਇਆ ਹੋਇਆ ਉਹਨਾਂ ਦੇ ਸਾਹਮਣੇ ਖੜ੍ਹਾ ਸੀ ਤਾਂ ਮਹਾਰਾਜਾ ਸਾਹਿਬ ਨੇ ਪਿਆਰ ਨਾਲ ਬੱਚੇ ਨੂੰ ਪੁੱਛਿਆ ਇਹ ਡਲਾ ਤੂੰ ਮੈਨੂੰ ਕਿਉਂ ਮਾਰਿਆ ਹੈ ? ਮੁੰਡਾ ਰੋਂਦਾ ਹੋਇਆ ਬੋਲਿਆ ਜੀ ਮੈਂ ਤਾਂ ਬੇਰੀ ਤੋਂ ਬੇਰ ਲਾਹੁਣ ਵਾਸਤੇ ਮਾਰਿਆ ਸੀ ਪਰ ਉਹ ਭੁੜਕ ਕੇ ਤੁਹਾਡੇ ਜਾ ਵੱਜਾ, ਮੈਨੂੰ ਮੁਆਫ਼ ਕਰ ਦਿਓ।

ਸ਼ੇਰੇ ਪੰਜਾਬ ਨੇ ਨਾਲ ਖੜੇ ਵਜ਼ੀਰ ਨੂੰ ਆਖਿਆ ਇਸ ਮੁੰਡੇ ਨੂੰ ਕੁੱਝ ਮੋਹਰਾਂ ਦੇ ਦਿਓ ਤੇ ਪਿਆਰ ਨਾਲ ਪਿੰਡ ਨੂੰ ਜਾਣ ਦਿਓ। ਸਾਰੇ ਵਜ਼ੀਰਾਂ ਹੈਰਾਨ ਹੋ ਕੇ ਪੁੱਛਿਆ ਮਹਾਰਾਜਾ ਸਾਹਿਬ ਇਹ ਕੀ ? ਇਸ ਮੁੰਡੇ ਨੂੰ ਤਾਂ ਸਜ਼ਾ ਮਿਲਣੀ ਚਾਹੀਦੀ ਸੀ। ਤੁਸੀਂ ਇਸ ਨੂੰ ਮੋਹਰਾਂ ਬਖਸ਼ ਰਹੇ ਹੋ।

ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਮੁੰਡਾ ਬੇਰੀ ਨੂੰ ਵੱਟੇ ਮਾਰਦਾ ਸੀ ਤਾਂ ਇੱਕ ਬੇਜਾਨ ਬੇਰੀ ਇਸ ਨੂੰ ਪੱਕੇ ਹੋਏ ਬੇਰ ਦੇਂਦੀ ਸੀ। ਮੈਂ ਤਾਂ ਪੰਜਾਬ ਦਾ ਰਾਜਾ ਹਾਂ ਮੈਨੂੰ ਤਾਂ ਮੋਹਰਾਂ ਹੀ ਦੇਣੀਆਂ ਚਾਹੀਦੀਆਂ ਹਨ। ਸ਼ੇਰੇ ਪੰਜਾਬ ਨੇ ਇਹ ਕਹਿ ਕੇ ਘੋੜਾ ਅੱਗੇ ਤੋਰ ਲਿਆ।

## ਹਰ ਚੰਗੇ ਜਾਂ ਮਾੜੇ ਕੰਮ ਦਾ ਲੇਖਾ ਤਾਂ ਆਪ ਨੂੰ ਹੀ ਦੇਣਾ ਪੈਂਦਾ ਹੈ

ਗੁਰੂ ਨਾਨਕ ਦੇਵ ਜੀ ਆਪਣੇ ਸਾਥੀਆਂ ਸਮੇਤ ਇੱਕ ਪਿੰਡ ਕੋਲੋਂ ਲੰਘ ਰਹੇ ਸਨ। ਰਾਹ ਵਿੱਚ ਇੱਕ ਆਦਮੀ ਮਿਲਿਆ ਜਿਸ ਉਹਨਾਂ ਦਾ ਬਹੁਤ ਚੰਗੇ ਢੰਗ ਨਾਲ ਸੁਆਗਤ ਕੀਤਾ ਤੇ ਬੇਨਤੀ ਕੀਤੀ ਕਿ ਅੱਜ ਮੇਰੇ ਘਰ ਹੀ ਰਾਤ ਵਿਸ਼ਰਾਮ ਕਰੋ। ਇਹ ਬੰਦਾ ਸੱਜਣ ਠੱਗ ਸੀ ਜੋ ਏਸੇ ਤਰ੍ਹਾਂ ਰਾਹੀਆਂ ਨੂੰ ਰਾਤ ਕੱਟਣ ਲਈ ਘਰ ਲੈ ਆਉਂਦਾ ਤੇ ਰਾਤ ਭੋਜਨ ਕਰਾਉਣ ਤੋਂ ਬਾਅਦ ਲੁੱਟ ਲੈਂਦਾ ਸੀ। ਅੱਜ ਵੀ ਗੁਰੂ ਸਾਹਿਬ, ਬਾਲੇ ਤੇ ਮਰਦਾਨੇ ਨੂੰ ਆਪਣੇ ਨਾਲ ਏਸੇ ਨੀਅਤ ਨਾਲ ਹੀ ਲਿਆਇਆ ਸੀ। ਘਰ ਆ ਕੇ ਤਿੰਨਾਂ ਦੀ ਖੂਬ ਸੇਵਾ ਕੀਤੀ। ਬਾਅਦ ਵਿੱਚ ਆਪਣੀ ਆਦਤ ਅਨੁਸਾਰ ਕਹਿਣ ਲੱਗਾ ਤੁਹਾਡੇ ਪਾਸ ਜੋ ਕੁੱਝ ਹੈ ਦੇ ਦਿਓ। ਮੇਰਾ ਤਾਂ ਇਹੀ ਵਿਹਾਰ ਹੈ।

ਗੁਰੂ ਜੀ ਨੇ ਬੜੇ ਠਰੰਮੇ ਨਾਲ ਬਚਨ ਕੀਤਾ ਭਲਿਆ ਲੋਕਾ, ਲੁੱਟ ਤਾਂ ਤੂੰ ਸਾਨੂੰ ਲੈਣਾ ਹੀ ਹੈ ਪਰ ਉਸ ਤੋਂ ਪਹਿਲਾਂ ਇੱਕ ਕੰਮ ਕਰ ਜਾ ਕੇ ਆਪਣੇ ਸਾਰੇ ਟੱਬਰ ਨੂੰ ਪੁੱਛ ਕੇ ਆ ਕਿ ਜੋ ਕੁੱਝ ਮੈਂ ਇਹ ਠੱਗੀ ਦਾ ਕੰਮ ਕਰਦਾ ਹਾਂ ਤੁਸੀਂ ਇਸ ਦੇ ਹਿੱਸੇਦਾਰ ਹੋ ਕਿ ਨਹੀਂ ?

ਸੱਜਣ ਠੱਗ ਆਪਣੇ ਜੀਆਂ ਕੋਲ ਗਿਆ ਤੇ ਸਾਰਿਆਂ ਨੂੰ 'ਕੱਠਿਆਂ ਕਰਕੇ ਕਹਿਣ ਲੱਗਾ ਮੈਂ ਜੋ ਕੁੱਝ ਇਹ ਠੱਗੀ ਦਾ ਕੰਮ ਕਰਦਾ ਹਾਂ ਇਸ ਲਈ ਤੁਸੀਂ ਮੇਰੇ ਭਾਈਵਾਲ ਹੋ ਕਿ ਨਹੀਂ ? ਸਾਰੇ ਜੀਆਂ ਪੁੱਤਰਾਂ, ਧੀਆਂ, ਪਤਨੀ ਏਥੋਂ ਤੱਕ ਕਿ ਮਾਪਿਆਂ ਨੇ ਇਕੋ ਜ਼ੁਬਾਨ ਨਾਲ ਉੱਤਰ ਦਿੱਤਾ, ਨਾ ਭਾਈ ਨਾ, ਅਸੀਂ ਤੇਰੇ ਇਸ ਕੰਮ ਦੇ ਕੋਈ ਹਿੱਸੇਦਾਰ ਨਹੀਂ। ਅਸੀਂ ਤੇਰੇ ਹੀ ਆਸਰੇ ਹਾਂ ਸਾਨੂੰ ਨਹੀਂ ਪਤਾ ਕਿਸ ਤਰ੍ਹਾਂ ਦੀ ਕਮਾਈ ਕਰਕੇ ਸਾਨੂੰ ਪਾਲਦਾ ਹੈ। ਇਹ ਤੇਰਾ ਫਰਜ਼ ਹੈ ਸਾਨੂੰ ਪਾਲਣਾ ਤੇ ਸਾਡੇ ਖਾਣ-ਪੀਣ ਦਾ ਪ੍ਰਬੰਧ ਕਰਨਾ ਪਰ ਅਸੀਂ ਤੇਰੇ ਕਿਸੇ ਭੈੜੇ ਕੰਮ ਦੇ ਉੱਕਾ ਜ਼ਿੰਮੇਵਾਰ ਨਹੀਂ।

ਸੱਜਣ ਦੀਆਂ ਅੱਖਾਂ ਖੁੱਲ੍ਹ ਗਈਆਂ ਕਿ ਜੇ ਏਸ ਠੱਗੀ ਮਾਰਨ ਦੇ ਕੰਮ ਦਾ ਮੈਂ ਆਪ ਹੀ ਲੇਖਾ ਦੇਣਾ ਹੈ ਤਾਂ ਮੈਂ ਇਹ ਬੁਰਾ ਕੰਮ ਕਿਉਂ ਕਰਦਾ ਹਾਂ ? ਉਹ ਆ ਕੇ ਗੁਰੂ ਸਾਹਿਬ ਦੀ ਚਰਨੀ ਲੱਗਾ ਤੇ ਅੱਗੇ ਤੋਂ ਠੱਗੀਆਂ ਠੋਰੀਆਂ ਮਾਰਨ ਦਾ ਕੰਮ ਛੱਡ ਕੇ ਸਿੱਧੇ ਰਾਹ ਪੈ ਗਿਆ।

## ਸ਼ਹੀਦਾਂ ਦੇ ਥਾਂ ਦੀ ਮਿੱਟੀ ਸਭ ਤੋਹਫਿਆਂ ਤੋਂ ਉੱਚੀ ਤੇ ਸੁੱਚੀ ਏ

ਇੱਕ ਰਾਜੇ ਨੇ ਇੱਕ ਦਿਨ ਆਪਣੇ ਸਭ ਅਮੀਰਾਂ ਵਜੀਰਾਂ ਨੂੰ ਹੁਕਮ ਕੀਤਾ ਕਿ ਜਾਓ ਮੇਰੇ ਲਈ ਕੋਈ ਵਧੀਆਂ ਤੋਹਫ਼ਾ ਲੈ ਕੇ ਆਓ। ਜਿਸ ਦਾ ਤੋਹਫ਼ਾ ਸਭ ਤੋਂ ਵਧੀਆ ਹੋਵੇਗਾ, ਮੈਂ ਉਸ ਨੂੰ ਆਪਣਾ ਪ੍ਰਧਾਨ ਮੰਤਰੀ ਬਣਾ ਲਵਾਂਗਾ। ਸਾਰੇ ਹੀ ਅਧਿਕਾਰੀ ਚਲੇ ਗਏ ਤੇ ਰਾਜੇ ਵਾਸਤੇ ਵਧੀਆ ਤੋਂ ਵਧੀਆ ਉਪਹਾਰ ਲੈ ਕੇ ਆਉਣ ਲਈ ਥਾਂ-ਥਾਂ ਫਿਰਨ ਲੱਗੇ। ਹਰ ਇੱਕ ਦੇ ਮਨ ਵਿੱਚ ਪ੍ਰਧਾਨ ਮੰਤਰੀ ਬਣਨ ਦੀ ਚਾਹ ਸੀ। ਕੁੱਝ ਦਿਨਾਂ ਬਾਅਦ ਉਹ ਸਾਰੇ ਹੀ ਆਪਣਾ-ਆਪਣਾ ਤੋਹਫ਼ਾ ਲੈ ਕੇ ਆਏ ਤੇ ਰਾਜੇ ਦੇ ਪੇਸ਼ ਕੀਤੇ। ਪਰ ਸਾਰਿਆਂ ਦੇ ਤੋਹਫ਼ੇ ਵੇਖ ਕੇ ਉਸ ਤੇ ਨਾ ਖੁਸ਼ੀ ਹੀ ਹੋਈ ਤੇ ਨਾ ਹੀ ਹੈਰਾਨ ਹੋਏ। ਸਾਰੇ ਵਜ਼ੀਰ ਹੈਰਾਨ ਹੋਏ। ਸਾਰੇ ਉਡੀਕ ਰਹੇ ਸਨ ਕਿਸ ਦਾ ਤੋਹਫ਼ਾ ਰਾਜੇ ਨੂੰ ਪਸੰਦ ਆਉਂਦਾ ਹੈ ਤੇ ਕੌਣ ਪ੍ਰਧਾਨ ਮੰਤਰੀ ਬਣਦਾ ਹੈ ? ਪਰ ਰਾਜਾ ਟੱਸ ਤੋਂ ਮਸ ਨਾ ਹੋਇਆ ਕੁੱਝ ਵੀ ਨਾ ਬੋਲਿਆ। ਸਭ ਤੋਂ ਅਖੀਰ ਵਿੱਚ ਇੱਕ ਅਧਿਕਾਰੀ ਆਇਆ ਤੇ ਕਾਗਜ਼ ਦੀ ਇੱਕ ਪੁੜੀ ਰਾਜੇ ਨੂੰ ਦੇ ਕੇ ਇੱਕ ਪਾਸੇ ਬੈਠ ਗਿਆ। ਸਾਰੇ ਅਧਿਕਾਰੀ ਹੱਸਣ ਲੱਗ ਪਏ। ਜਦੋਂ ਰਾਜੇ ਨੇ ਪੁੜੀ ਖੋਲ੍ਹੀ ਤਾਂ ਵਿੱਚ ਮਿੱਟੀ ਸੀ। ਰਾਜੇ ਹੈਰਾਨ ਹੋ ਕੇ ਪੁੱਛਿਆ ਇਹ ਕੈਸੀ ਮਿੱਟੀ ਹੈ ਤੇ ਤੋਹਫ਼ੇ ਵਜੋਂ ਕਿਉਂ ਲੈ ਕੇ ਆਇਆ ਹੈਂ ? ਉਹ ਬੰਦਾ ਨਿਮਰਤਾ ਸਹਿਤ ਕਹਿਣ ਲੱਗਾ ਰਾਜਾ ਸਾਹਿਬ ਮੈਂ ਆਪਣੇ ਆਸੇ-ਪਾਸੇ ਬਹੁਤ ਵੇਖਿਆ ਪਰ ਤੁਹਾਨੂੰ ਅਰਪਣ ਕਰਨ ਲਈ ਕੋਈ ਚੀਜ਼ ਮੇਰੇ ਪਸੰਦ ਨਹੀਂ ਆਈ। ਅਖੀਰ ਮੈਂ ਇਹ ਮਿੱਟੀ ਲੈ ਕੇ ਆਇਆ ਹਾਂ। ਇਹ ਕਿਸੇ ਸਾਧਾਰਨ ਥਾਂ ਦੀ ਮਿੱਟੀ ਨਹੀਂ। ਇਹ ਉਸ ਥਾਂ ਦੀ ਮਿੱਟੀ ਹੈ ਜਿਥੋਂ ਦੇ ਲੋਕਾਂ ਨੇ ਮਨੁੱਖਤਾ ਦੀ ਰਾਖੀ ਲਈ ਹੱਸਦੇ-ਹੱਸਦੇ ਆਪਣਾ ਬਲਿਦਾਨ ਦੇ ਦਿੱਤਾ। ਰਾਜੇ ਨੇ ਸੁਣ ਕੇ ਉਸ ਮਿੱਟੀ ਨੂੰ ਆਪਣੇ ਮੱਥੇ ਨੂੰ ਲਾਇਆ ਅਤੇ ਉਸ ਮਿੱਟੀ ਲਿਆਉਣ ਵਾਲ਼ੇ ਮਨੁੱਖ ਨੂੰ ਆਪਣਾ ਪ੍ਰਧਾਨ ਮੰਤਰੀ ਮੁਕਰਰ ਕਰ ਲਿਆ।

ਸ਼ਹੀਦਾਂ ਦੇ ਥਾਂ ਦੀ ਮਿੱਟੀ ਸਭ ਤੋਹਫ਼ਿਆਂ ਤੋਂ ਉੱਚੀ ਤੇ ਸੁੱਚੀ ਹੈ।

# ਗਿਆਨ ਮੋਹ ਤੋਂ ਮੁਕਤੀ ਦਾ ਸਭ ਤੋਂ ਵੱਡਾ ਮਾਰਗ

ਮਹਾਤਮਾ ਬੁੱਧ ਇੱਕ ਵਾਰ ਪੈਦਲ ਹੀ ਜਾ ਰਹੇ ਸਨ। ਰਸਤੇ ਵਿੱਚ ਹੀ ਉਹਨਾਂ ਨੂੰ ਸਮਾਧੀ ਲਾਉਣ ਦੀ ਇੱਛਾ ਹੋਈ। ਉਹ ਸੜਕ ਦੇ ਇੱਕ ਪਾਸੇ ਇੱਕ ਰੁੱਖ ਥੱਲੇ ਪਦਮਾਸਨ ਲਾ ਕੇ ਸਮਾਧੀ ਵਿੱਚ ਲੀਨ ਹੋ ਗਏ। ਉਸੇ ਰਸਤੇ ਇੱਕ ਬ੍ਰਾਹਮਣ ਆ ਰਿਹਾ ਸੀ। ਮਹਾਤਮਾ ਜੀ ਨੂੰ ਜਾਣਦਾ ਨਹੀਂ ਸੀ ਪਰ ਜਦੋਂ ਉਸ ਬੁੱਧ ਜੀ ਨੂੰ ਸਮਾਧੀ ਵਿੱਚ ਵੇਖਿਆ ਤਾਂ ਉਹਨਾਂ ਦਾ ਤੇਜ਼ ਵੇਖ ਕੇ ਬਹੁਤ ਪ੍ਰਭਾਵਿਤ ਹੋਇਆ ਤੇ ਇੱਕ ਪਾਸੇ ਉਹਨਾਂ ਦੇ ਕੋਲ ਹੀ ਬੈਠ ਗਿਆ। ਜਦੋਂ ਮਹਾਤਮਾ ਜੀ ਨੇ ਅੱਖਾਂ ਖੋਲ੍ਹੀਆਂ ਤਾਂ ਬ੍ਰਾਹਮਣ ਨੇ ਪੁੱਛਿਆ, "ਕੀ ਤੁਸੀਂ ਦੇਵਤਾ ਹੋ ?" ਬੁੱਧ ਜੀ ਨੇ ਠਰੰਮੇ ਨਾਲ ਆਖਿਆ, "ਨਹੀਂ।" ਬ੍ਰਾਹਮਣ ਨੇ ਫੇਰ ਪ੍ਰਸ਼ਨ ਕੀਤਾ, "ਕੀ ਤੁਸੀ ਗੰਧਰਵ ਹੋ ?" ਮਹਾਤਮਾ ਜੀ ਨੇ ਨਾਂਹ ਵਿੱਚ ਸਿਰ ਹਿਲਾਇਆ। ਬ੍ਰਾਹਮਣ ਫੇਰ ਬੋਲਿਆ, "ਤਾਂ ਤੁਸੀ ਯਕਸ਼ ਹੋਵੋਗੇ।" ਅਗਲਾ ਸਵਾਲ ਉਸ ਨੇ ਕੀਤਾ, "ਤੁਸੀਂ ਆਮ ਆਦਮੀ ਤਾਂ ਹੋ ਨਹੀਂ ?" ਬ੍ਰਾਹਮਣ ਚਕਰਾ ਗਿਆ ਤੇ ਹੈਰਾਨ ਹੋ ਕੇ ਕਹਿਣ ਲੱਗਾ, "ਤਾਂ ਤੁਸੀਂ ਕੀ ਹੋ ?" ਮਹਾਤਮਾ ਬੁੱਧ ਜੀ ਨੇ ਬਚਨ ਕੀਤਾ, "ਮੈਂ ਪਹਿਲਾਂ ਦੇਵ, ਗੰਧਰਵ, ਯਕਸ਼ ਤੇ ਮਾਨਵ ਸਭ ਕੁੱਝ ਸਾਂ ਕਿਉਂਕਿ ਉਦੋਂ ਮੈਂ ਮੋਹ ਦਾ ਤਿਆਗ ਨਹੀਂ ਸੀ ਕੀਤਾ। ਹੁਣ ਮੈਂ ਸਭ ਤਰ੍ਹਾਂ ਦੇ ਮੋਹ ਤੋਂ ਮੁਕਤ ਹਾਂ। ਜਿਸ ਤਰ੍ਹਾਂ ਇੱਕ ਕਮਲ ਚਿੱਕੜ ਵਿੱਚ ਹੀ ਪੈਦਾ ਹੋ ਕੇ ਖਿੜਦਾ ਹੈ ਪਰ ਫੇਰ ਉਸ ਤੋਂ ਵੱਖਰਾ ਹੀ ਰਹਿੰਦਾ ਹੈ। ਇਸੇ ਤਰ੍ਹਾਂ ਮੈਂ ਵੀ ਏਸ ਸੰਸਾਰ ਵਿੱਚ ਪੈਦਾ ਹੋਇਆ ਅਤੇ ਇਹਦੇ ਵਿੱਚ ਹੀ ਵੱਡਾ ਹੋਇਆ ਪਰ ਹੁਣ ਮੈਂ ਸੰਸਾਰ ਨੂੰ ਜਿੱਤ ਕੇ ਮੋਹ ਮਾਇਆ ਤੋਂ ਮੁਕਤ ਹੋ ਗਿਆ ਹਾਂ। ਏਸੇ ਲਈ ਹੁਣ ਤੁਸੀ ਮੈਨੂੰ ਗਿਆਨੀ ਵਿਅਕਤੀ ਦੇ ਰੂਪ ਵਿੱਚ ਜਾਣ ਸਕਦੇ ਹੋ।"

ਸਾਰ-ਗਿਆਨ ਮੋਹ ਤੋਂ ਮੁਕਤੀ ਦਾ ਸਭ ਤੋਂ ਵੱਡਾ ਮਾਰਗ ਹੈ ਤੇ ਆਤਮਕ ਸ਼ਾਂਤੀ ਦਾ ਵਧੀਆ ਸਾਧਨ ਹੈ।

# ਕਰਾਮਾਤਾਂ ਵੇਖਿਆਂ ਸਿੱਧੀ ਨਹੀਂ ਮਿਲਦੀ

ਕਿਸੇ ਜੰਗਲ ਵਿੱਚ ਇੱਕ ਸਾਧੂ ਰਹਿੰਦਾ ਸੀ। ਉਸ ਨੇ ਆਪਣੇ ਤਪ ਨਾਲ ਬਹੁਤ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ ਸਨ। ਏਸ ਕਰਕੇ ਲੋਕਾਂ ਵਿੱਚ ਬਹੁਤ ਹਰਮਨ ਪਿਆਰਾ ਹੋ ਗਿਆ ਸੀ। ਪਰ ਉਹਨਾਂ ਆਪਣੀਆਂ ਰਿੱਧੀਆਂ ਸਿੱਧੀਆਂ ਤੇ ਬਹੁਤ ਹੰਕਾਰ ਵੀ ਹੋ ਗਿਆ ਸੀ। ਉਹਦਾ ਹੰਕਾਰ ਤੋੜਣ ਲਈ ਇੱਕ ਦਿਨ ਭਗਵਾਨ ਆਪ ਇੱਕ ਮਹਾਤਮਾ ਦਾ ਰੂਪ ਧਾਰਨ ਕਰਕੇ ਆਏ। ਸਾਧੂ ਨੇ ਉਹਨਾਂ ਦਾ ਬਹੁਤ ਮਾਨ ਸਤਿਕਾਰ ਕੀਤਾ। ਚਾਹ-ਪਾਣੀ ਕਰਾਉਣ ਤੇ ਫੇਰ ਦਰਸ਼ਨ ਦਾ ਕਾਰਨ ਪੁੱਛਿਆ। ਮਹਾਤਮਾ ਜੀ ਬੋਲੇ ਮਹਾਰਾਜ ਮੈਂ ਲੋਕਾਂ ਤੋਂ ਸੁਣਿਆ ਹੈ ਕਿ ਤੁਸਾਂ ਆਪਣੇ ਤਪ-ਬਲ ਬਹੁਤ ਸਿੱਧੀਆਂ ਪ੍ਰਾਪਤ ਕਰ ਲਈਆਂ ਨੇ। ਕੀ ਤੁਸੀਂ ਮੈਨੂੰ ਆਪਣੀ ਕੋਈ ਕਰਾਮਾਤ ਵਿਖਾ ਸਕਦੇ ਹੋ ?

ਸਾਧੂ ਹੰਕਾਰ ਵਿੱਚ ਆ ਕੇ ਕਹਿਣ ਲੱਗਾ, ਤੁਸਾਂ ਮੇਰੇ ਬਾਰੇ ਠੀਕ ਹੀ ਸੁਣਿਆ ਹੈ। ਮਹਾਤਮਾ ਜੀ ਨੇ ਕਿਹਾ ਕਿ ਤੁਹਾਡੇ ਪਾਸ ਕੋਈ ਐਸੀ ਸਿੱਧੀ ਹੈ ਜੋ ਕਿਸੇ ਨੂੰ ਤੁਸੀਂ ਮਾਰ ਸਕਦੇ ਹੋਵੇ ? ਹਾਂ, ਸਾਧੂ ਨੇ ਕਿਹਾ। ਉਹ ਦੇਖੋ ਸਾਹਮਣੇ ਇੱਕ ਹਾਥੀ ਆ ਰਿਹਾ ਹੈ। ਮੈਂ ਉਸ ਨੂੰ ਮਾਰ ਕੇ ਹੁਣੇ ਤੁਹਾਨੂੰ ਦਿਖਾਉਂਦਾ ਹਾਂ। ਸਾਧੂ ਨੇ ਧਰਤੀ ਤੋਂ ਕੁੱਝ ਮਿੱਟੀ ਲੈ ਕੇ ਮੰਤਰ ਪੜ੍ਹਿਆ ਤੇ ਮਿੱਟੀ ਹਾਥੀ ਉੱਤੇ ਸੁਟੀ। ਹਾਥੀ ਮਰ ਗਿਆ। ਫੇਰ ਮਹਾਤਮਾ ਨੇ ਉਸ ਨੂੰ ਜਿੰਦਾ ਕਰਨ ਲਈ ਕਿਹਾ। ਹਾਥੀ ਜਿੰਦਾ ਹੋ ਗਿਆ। ਭਗਵਾਨ ਰੂਪੀ ਮਹਾਤਮਾ ਨੇ ਉਸ ਨੂੰ ਸਮਝਾਇਆ। ਤੁਹਾਡੇ ਵਿੱਚ ਮਾਰਨ ਤੇ ਜੀਵਾਨ ਦੀ ਤਾਕਤ ਹੈ ਪਰ ਇਸ ਨਾਲ ਤੁਹਾਨੂੰ ਆਪ ਨੂੰ ਕੀ ਪ੍ਰਾਪਤ ਹੋਇਆ ? ਤੁਸਾਂ ਭਗਵਾਨ ਨੂੰ ਮਿਲਣ ਲਈ ਵੈਰਾਗ ਧਾਰਨ ਕੀਤਾ ਪਰ ਉਹਨਾਂ ਨੂੰ ਤਾਂ ਨਹੀਂ ਪਾ ਸਕੇ। ਫੇਰ ਉਹਨਾਂ ਚਮਤਕਾਰਾਂ ਦੀ ਕੀ ਲਾਭ ਹੋਇਆ ? ਸੰਤ ਜੀ ਆਪਣੀ ਸਿੱਧੀ ਤਾਂ ਈਸ਼ਵਰ ਨੂੰ ਮਿਲਣ ਵਿੱਚ ਹੈ। ਸਾਧੂ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਉਸ ਨੇ ਆਪਣੀ ਜੀਵਨ ਦਿਸ਼ਾ ਬਦਲ ਲਈ।

ਸਾਰ-ਕਰਾਮਾਤਾਂ ਵਿਖਾਇਆਂ ਸਿੱਧੀ ਨਹੀਂ ਮਿਲਦੀ। ਸੱਚਾ ਸਿੱਧ ਤਾਂ ਉਹ ਹੈ ਜਿਸ ਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ।

# ਕਰੋਧ ਅਤੇ ਹੰਕਾਰ ਸਾਧਨਾਂ ਨੂੰ ਭੰਗ ਕਰ ਦੇਂਦੇ ਹਨ

ਮਹਾਤਮਾ ਬੁੱਧ ਜੀ ਵੇਲੇ ਭਿਖਸ਼ੂਆਂ ਦੇ ਬਚਨਾਂ ਨੂੰ ਜ਼ੁਬਾਨੀ ਯਾਦ ਕਰਨ ਵਾਲੀ ਤੇ ਸ਼ੀਲਾ ਚਾਰਥ (ਭਿਖਸ਼ੂਆਂ ਲਈ ਪੰਜ ਸ਼ੀਲ ਤੇ ਦਸ ਸ਼ੀਲਾ ਨੂੰ ਪੂਰੀ ਤਰ੍ਹਾਂ ਜਾਣਨ ਵਾਲੇ) ਹੁੰਦੇ ਸਨ। ਇੱਕ ਦਿਨ ਇੱਕ ਸੂਤਰਾਚਾਰੀਆ ਹੱਥ ਧੋਣ ਵਾਲੇ ਭਾਂਡੇ ਨੂੰ ਧੋਣਾ ਭੁੱਲ ਗਿਆ। ਇੱਕ ਸ਼ੀਲਾਚਾਰੀਆ ਨੇ ਇਸ ਦਾ ਇਤਰਾਜ਼ ਕੀਤਾ। ਹੰਕਾਰ ਵੱਸ ਸੂਤਰਾਚਾਰੀਆ ਨੇ ਆਖਿਆ ਕਿ ਮੈਂ ਜਾਣ ਬੁੱਝ ਕੇ ਇਹ ਭਾਂਡਾ ਜੂਠਾ ਨਹੀਂ ਛੱਡਿਆ ਸੋ ਮੈਂ ਕਸੂਰਵਾਰ ਨਹੀਂ ਹਾਂ। ਸ਼ੀਲਾਚਾਰੀਆ ਨੇ ਗ਼ਲਤੀ ਮੰਨਣ ਲਈ ਜ਼ੋਰ ਪਾਇਆ ਤਾਂ ਸਾਰੇ ਭਿਖਸ਼ੂਆਂ ਵਿੱਚ ਝਗੜਾ ਖੜਾ ਹੋ ਗਿਆ। ਮਹਾਤਮਾ ਜੀ ਨੂੰ ਜਦੋਂ ਪਤਾ ਲੱਗਾ ਤਾਂ ਉਹਨਾਂ ਸਮਝਿਆ ਕਿ ਆਪਣਾ ਨਜ਼ਰੀਆ ਦੂਸਰੇ 'ਤੇ ਠੋਸਣ ਨਾਲੋਂ ਚੰਗਾ ਏ ਕਿ ਕੋਈ ਦੋਹਾਂ ਦੇ ਨਜ਼ਰੀਏ ਸਮਝ ਕੇ ਕੋਈ ਵਿਚਕਾਰਲਾ ਰਸਤਾ ਅਪਨਾਉਣਾ ਚਾਹੀਦਾ ਹੈ ਤਾਂ ਕਿ ਏਕਤਾ ਬਣੀ ਰਹੇ। ਪਰ ਦੋਵਾਂ ਪੱਖਾਂ ਦਾ ਗੁੱਸਾ ਤੇ ਹੰਕਾਰ ਉਪਰਲੀ ਹੱਦ ਤੱਕ ਪਹੁੰਚ ਗਿਆ। ਮਹਾਤਮਾ ਜੀ ਦੀ ਗੱਲ ਕਿਸੇ ਵੀ ਨਹੀਂ ਮੰਨੀ ਤਾਂ ਮਹਾਤਮਾ ਬੁੱਧ ਕਿਸੇ ਜੰਗਲ ਵਿੱਚ ਇਕਾਂਤਵਾਸ ਕਰ ਗਏ। ਇੱਕ ਸਾਲ ਤੇ ਚਾਰ ਮਹੀਨੇ ਬਾਅਦ ਫੇਰ ਆਸ਼ਰਮ ਵਿੱਚ ਆਏ ਤਾਂ ਉਹਨਾਂ ਦੇ ਪਿਆਰੇ ਚੇਲੇ ਆਨੰਦ ਨੇ ਝਗੜਾ ਕਰਨ ਵਾਲਿਆਂ ਨੂੰ ਮਹਾਤਮਾ ਜੀ ਦੇ ਆਉਣ ਬਾਰੇ ਦੱਸਿਆ। ਦੋਵੇਂ ਆਪਣੀ ਗਲਤੀ ਮੰਨ ਚੁੱਕੇ ਸਨ। ਸੋ ਸੂਤਰਾਚਾਰੀਆ ਨੇ ਸ਼ੀਲ ਨੂੰ ਨਮਸਕਾਰ ਕਰ ਕੇ ਕਿਹਾ ਕਿ ਮੈਂ ਇੱਕ ਅਸੂਲ ਦਾ ਉਲੰਘਣ ਕੀਤਾ ਹੈ ਇਸ ਲਈ ਮੈਨੂੰ ਮੁਆਫ਼ ਕਰ ਦਿਓ। ਦੂਸਰਾ ਸ਼ੀਲਚਾਰੀਆ ਕਹਿਣ ਲੱਗਾ ਮੇਰੇ ਵਿੱਚ ਨਿਮਰਤਾ ਦੀ ਕਮੀ ਸੀ ਸੋ ਮੈਨੂੰ ਬੜਾ ਅਫਸੋਸ ਹੈ। ਫੇਰ ਮਹਾਤਮਾ ਜੀ ਨੇ ਕਿਹਾ ਕਿ ਕਰੋਧ ਤੇ ਹੰਕਾਰ ਸਾਧਨਾ ਨੂੰ ਭੰਗ ਕਰ ਦੇਂਦਾ ਹੈ। ਪਿਆਰ ਅਤੇ ਏਕਤਾ ਨਾਲ ਰਹਿ ਕੇ ਹੀ ਅਸੀਂ ਆਪਣੇ ਅਸਲ ਮੰਤਵ ਨੂੰ ਪ੍ਰਾਪਤ ਕਰ ਸਕਦੇ ਹਾਂ। ਏਸ ਲਈ ਪਰਿਵਾਰ ਹੋਵੇ ਜਾਂ ਸੰਗਠਨ ਹੰਕਾਰ ਤੋਂ ਦੂਰ ਰਹਿ ਕੇ ਹੀ ਉਸਨੂੰ ਠੀਕ ਢੰਗ ਨਾਲ ਚਲਾਇਆ ਜਾ ਸਕਦਾ ਹੈ।

# ਇਸਤਰੀ ਕਿਸੇ ਰੂਪ ਵਿੱਚ ਵੀ ਹੋਵੇ ਸਨੇਹ ਦੀ ਵਗਦੀ ਗੰਗਾ ਹੈ

ਮਹਾਤਮਾ ਬੁੱਧ ਦੇ ਸਾਹਮਣੇ ਜਦੋਂ ਔਰਤਾਂ ਨੂੰ ਦੀਖਿਆ ਦੇਣ ਦਾ ਸਵਾਲ ਆਇਆ ਤਾਂ ਉਹਨਾਂ ਨੇ ਨਾਂਹ ਕਰ ਦਿੱਤੀ। ਉਹਨਾਂ ਨੂੰ ਇਸਤਰੀਆਂ ਤੋਂ ਸੰਕੋਚ ਨਹੀਂ ਸੀ ਸਗੋਂ ਉਹਨਾਂ ਨੂੰ ਇਤਰਾਜ਼ ਇਹ ਸੀ ਬਹੁਤ ਲੋਕਾਂ ਨੂੰ ਖਿਚ ਦਾ ਕਾਰਨ ਮੈਂ ਹਾਂ ਬੁੱਧ ਮਤ ਨਹੀਂ। ਜਦੋਂ ਕਿ ਚਾਹੀਦਾ ਤਾਂ ਇਹ ਹੈ ਕਿ ਮੇਰਾ ਨਹੀਂ ਸਗੋਂ ਬੁੱਧ ਵਿਚਾਰਧਾਰਾ ਦਾ ਸਮਰਥਨ ਕੀਤਾ ਜਾਵੇ। ਫੇਰ ਮਨੁੱਖਾਂ ਦੀ ਮੇਰੇ ਪ੍ਰਤੀ ਖਿਚ ਤਾਂ ਠੀਕ ਹੈ ਪਰ ਔਰਤਾਂ ਦਾ ਝੁਕਾਓ ਬੁੱਧ ਪ੍ਰਤੀ ਉਹਨਾਂ ਦੇ ਚਰਿੱਤਰ 'ਤੇ ਸ਼ੰਕੇ ਦਾ ਕਾਰਨ ਬਣ ਸਕਦਾ ਸੀ। ਏਸ ਲਈ ਉਹਨਾਂ ਨੇ ਔਰਤਾਂ ਨੂੰ ਦੀਖਿਆ ਦੇਣ ਤੋਂ ਨਾਂਹ ਕਰ ਦਿੱਤੀ। ਵੈਸੇ ਮਹਾਤਮਾ ਬੁੱਧ ਦੂਰ ਦ੍ਰਿਸ਼ਟੀ ਮਰਦ ਇਸਤਰੀ ਦੇ ਫਰਕ ਨੂੰ ਅੰਦਰੋਂ ਨਹੀਂ ਸੀ ਮੰਨ ਰਹੇ। ਏਸੇ ਅਧੋਗਤੀ ਦੇ ਵਕਤ ਇੱਕ ਦਿਨ ਕੁਸ਼ਾ ਗੌਤਮੀ ਨਾਂ ਦੀ ਇੱਕ ਇਸਤਰੀ ਨੇ ਬੁੱਧ ਜੀ ਨੂੰ ਕਿਹਾ, ਹੇ ਪ੍ਰਭੂ! ਜਦੋਂ ਤੁਸੀਂ ਕਠੋਰ ਉਪਵਾਸ ਕਰਕੇ ਬਹੁਤ ਕਮਜ਼ੋਰ ਹੋ ਗਏ ਸੀ ਤੇ ਬੁੱਧਤਵ ਲੈ ਕੇ ਉੱਠੇ ਸੀ ਤਦੋਂ ਇੱਕ ਇਸਤਰੀ ਨੇ ਹੀ ਤੁਹਾਨੂੰ ਖੀਰ ਚੜ੍ਹਾਈ ਸੀ। ਉਹਦਾ ਭਾਵ ਤੁਹਾਡੇ ਪ੍ਰਤੀ ਭਗਤੀ ਤੇ ਭਗਵਾਨ ਵਾਲਾ ਸੀ। ਏਸ ਭਾਵ ਨੂੰ ਤਾਂ ਦੁਨੀਆਂ ਵਾਲਿਆਂ ਕੋਈ ਸ਼ੱਕ ਦੀ ਨਜ਼ਰੇ ਨਹੀਂ ਸੀ ਵੇਖਿਆ। ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਅਸੀਂ ਬੁੱਧ ਲਈ ਨਹੀਂ ਸਗੋਂ ਬੁੱਧਤਵ ਨੂੰ ਪ੍ਰਾਪਤ ਕਰਨ ਲਈ ਆਈਆਂ ਹਾਂ ਕ੍ਰਿਪਾ ਕਰਕੇ ਸਾਡੇ ਭਾਵਾਂ ਵੱਲ ਧਿਆਨ ਦਿਓ। ਮਹਾਤਮਾ ਬੁੱਧ ਦਾ ਭੁਲੇਖਾ ਗੌਤਮੀ ਦੀਆਂ ਗੱਲਾਂ ਸੁਣ ਕੇ ਦੂਰ ਹੋ ਗਿਆ ਤੇ ਉਹਨਾਂ ਇਸਤਰੀਆਂ ਲਈ ਵੀ ਸੰਘ ਵਿੱਚ ਸ਼ਾਮਲ ਹੋਣ ਲਈ ਬੂਹੇ ਖੋਲ੍ਹ ਦਿੱਤੇ। ਵਧੀਆ ਗੱਲ ਇਹ ਹੋਈ ਕਿ ਬੁੱਧ ਨੇ ਜਿਸ ਉੱਚ ਅਤੇ ਪਵਿੱਤਰ ਭਾਵਨਾਵੱਸ ਇਸਤਰੀਆਂ ਨੂੰ ਦੀਖਸ਼ਾ ਦਿੱਤੀ ਉਹਨਾਂ ਵੀ ਉਹਨਾਂ ਨੂੰ ਪੂਰਾ ਸਨਮਾਨ ਦਿੱਤਾ ਅਤੇ ਸੰਘ ਦਾ ਨਾਂ ਉੱਚਾ ਕੀਤਾ।

ਸਾਰ–ਇਸਤਰੀ ਮਾਂ, ਭੈਣ, ਪਤਨੀ ਜਾਂ ਪੁੱਤਰੀ ਜਿਸ ਰੂਪ ਵਿੱਚ ਵੀ ਹੋਵੇ ਸਨੇਹ ਦੀ ਵਗਦੀ ਗੰਗਾ ਹੈ।

# ਨਿਮਰਤਾ ਮਨੁੱਖ ਨੂੰ ਵੱਡਾ ਬਣਾਉਂਦੀ ਹੈ

ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਗੁਰੂ ਅੰਗਦ ਦੇਵ ਜੀ ਵਿਰਾਜਮਾਨ ਸਨ। ਠੀਕ ਸਮਾਂ ਆਉਣ 'ਤੇ ਉਹਨਾਂ ਆਪਣੇ ਉਤਰਾਧਕਾਰੀ ਦੀ ਖੋਜ ਸ਼ੁਰੂ ਕੀਤੀ। ਉਨ੍ਹਾਂ ਆਪਣੇ ਪੁੱਤਰਾਂ ਵਿੱਚੋਂ ਕੋਈ ਵੀ ਗੁਰੂ ਗੱਦੀ ਦੇ ਲਾਇਕ ਉਹਨੂੰ ਨੂੰ ਨਾ ਲੱਗਾ। ਬਹੁਤ ਖੋਜ ਕਰਨ 'ਤੇ ਉਹਨਾਂ ਨੂੰ ਆਪਣਾ ਸ਼ਿਸ਼ ਅਮਰ ਦਾਸ ਹੀ ਇਸ ਲਾਇਕ ਜਾਪਿਆ। ਗੁਰੂ ਅੰਗਦ ਦੇਵ ਜੀ ਨੇ ਅਮਰ ਦਾਸ ਜੀ ਨੂੰ ਹਰ ਪੱਖੋਂ ਪਰਖਿਆ ਤੇ ਆਖਰ ਓਹਨਾਂ ਨੇ ਗੁਰੂ ਗੱਦੀ ਉਹਨਾਂ ਨੂੰ ਹੀ ਸੌਂਪਣ ਦਾ ਫੈਸਲਾ ਕਰ ਲਿਆ। ਜਦੋਂ ਅਮਰ ਦਾਸ ਜੀ ਦੇ ਨਾਂ ਦਾ ਸੰਗਤ ਨੂੰ ਤੇ ਗੁਰੂ ਪੁੱਤਰਾਂ ਨੂੰ ਪਤਾ ਲੱਗਾ ਤਾਂ ਸਭ ਨੂੰ ਬਹੁਤ ਹੈਰਾਨੀ ਹੋਈ। ਵੈਸੇ ਅਮਰ ਦਾਸ ਜੀ ਦੀ ਕਾਬਲੀਅਤ ਦੀ ਸਾਰੀ ਸੰਗਤ ਹੀ ਕਾਇਲ ਸੀ। ਗੁਰੂ ਸਾਹਿਬ ਦੇ ਨਿਰਣੇ 'ਤੇ ਸਭ ਨੂੰ ਭਰੋਸਾ ਸੀ। ਗੁਰੂ ਪੁੱਤਰਾਂ ਨੂੰ ਇਸ ਫੈਸਲੇ 'ਤੇ ਬਹੁਤ ਕਰੋਧ ਆਇਆ। ਉਹ ਈਰਖਾ ਦੀ ਅੱਗ ਵਿੱਚ ਸੜਨ ਲੱਗੇ ਸੋ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰ ਦਾਸ ਜੀ ਨੂੰ ਗੋਇੰਦਵਾਲ ਚਲੇ ਜਾਣ ਲਈ ਹੁਕਮ ਕੀਤਾ। ਇੱਕ ਵਾਰ ਗੁਰੂ ਅਮਰ ਦਾਜ ਜੀ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ ਕਿ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਸੂ ਤੇ ਦਾਤੂ ਉੱਥੇ ਪਹੁੰਚ ਕੇ ਸੰਗਤ ਵਿੱਚ ਸ਼ਸ਼ੋਭਤ ਗੁਰੂ ਅਮਰ ਦਾਜ ਜੀ ਨੂੰ ਬਹੁਤ ਬੁਰਾ ਭਲਾ ਬੋਲੇ ਤੇ ਉਹਨੂੰ ਲੱਤਾਂ ਵੀ ਮਾਰੀਆਂ। ਗੁਰੂ ਅਮਰ ਦਾਸ ਜੀ ਗੱਦੀ ਤੋਂ ਉੱਠ ਕੇ ਉਹਨਾਂ ਦੀਆਂ ਲੱਤਾਂ ਘੁੱਟਣ ਲੱਗ ਪਏ ਤੇ ਕਿਹਾ ਵਡੇਰੇ ਹੋਣ ਕਰਕੇ ਮੇਰੀਆਂ ਹੱਡੀਆਂ ਤੁਹਾਡੇ ਚਰਨਾਂ ਤੇ ਲੱਤਾਂ ਨੂੰ ਚੁੱਭੀਆਂ ਹੋਣਗੀਆਂ। ਲਿਆਓ ਮੈਂ ਘੁੱਟ ਦਿਆਂ। ਗੁਰੂ ਅਮਰ ਦਾਸ ਜੀ ਦੀ ਇਹ ਨਿਮਰਤਾ ਵੇਖ ਕੇ ਦੋਵੇਂ ਗੁਰੂ ਪੁੱਤਰ ਬਹੁਤ ਸ਼ਰਮਿੰਦੇ ਹੋਏ।

ਸਾਰ-ਨਿਮਰਤਾ ਮਨੁੱਖ ਨੂੰ ਵੱਡਾ ਬਣਾਉਂਦੀ ਹੈ ਇਹਦੇ ਲਈ ਬਰਦਾਸ਼ਤ ਕਰਨ ਦੀ ਸ਼ਕਤੀ ਹੋਣੀ ਜ਼ਰੂਰੀ ਹੈ।

# ਭਾਸ਼ਾਵਾਂ ਸਭੇ ਸਨਮਾਨ ਯੋਗ ਹਨ

ਗਾਂਧੀ ਜੀ ਉਹਨੀਂ ਦਿਨੀਂ ਆਪਣੇ ਆਸ਼ਰਮ ਵਿੱਚ ਰਹਿੰਦੇ ਸਨ। ਉਹਨਾਂ ਨੂੰ ਮਿਲਣ ਲਈ ਦੇਸ਼ ਭਰ ਵਿੱਚੋਂ ਲੋਕ ਆਉਂਦੇ ਰਹਿੰਦੇ ਸਨ। ਦੇਸ਼ ਦੀ ਆਜ਼ਾਦੀ ਲਈ ਗਾਂਧੀ ਜੀ ਨੇ ਅੰਗਰੇਜ਼ਾਂ ਨਾਲ ਅਹਿੰਸਕ ਲੜਾਈ ਛੇੜ ਰੱਖੀ ਸੀ। ਲੱਖਾਂ ਲੋਕ ਗਾਂਧੀ ਜੀ ਦੇ ਵਿਚਾਰਕ ਚੇਲੇ ਬਣ ਗਏ ਸਨ। ਉਹਨਾਂ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋਣ ਵਾਲਿਆਂ ਵਿੱਚ ਨਿਰੇ ਭਾਰਤੀ ਹੀ ਨਹੀਂ ਸਗੋਂ ਅੰਗਰੇਜ਼ ਵੀ ਬਹੁਤ ਸਨ। ਸਿਰਫ਼ ਗਾਂਧੀ ਜੀ ਦੇ ਐਲਾਨ 'ਤੇ ਸਾਰੇ ਦੇਸ਼ ਦਾ ਉਹਨਾਂ ਪਿੱਛੇ ਚੱਲ ਪੈਣਾ ਅੰਗਰੇਜ਼ਾਂ ਲਈ ਚਮਤਕਾਰ ਤੋਂ ਘੱਟ ਨਹੀਂ ਸੀ।

ਇੱਕ ਦਿਨ ਇੱਕ ਅੰਗਰੇਜ਼ ਗਾਂਧੀ ਜੀ ਨੂੰ ਮਿਲਣ ਆਇਆ। ਉਹ ਹਿੰਦੀ ਚੰਗੀ ਤਰ੍ਹਾਂ ਜਾਣਦਾ ਸੀ। ਉਹਨੇ ਸੋਚਿਆ ਗਾਂਧੀ ਜੀ ਨਾਲ ਗੱਲਬਾਤ ਹਿੰਦੀ ਵਿੱਚ ਹੀ ਠੀਕ ਰਹੇਗੀ। ਜਦੋਂ ਉਹਨਾਂ ਦੀ ਵਾਰਤਾਲਾਪ ਸ਼ੁਰੂ ਹੋਈ ਤਾਂ ਅੰਗਰੇਜ਼ ਹਿੰਦੀ ਵਿੱਚ ਹੀ ਆਪਣੀ ਗੱਲ ਕਰ ਰਿਹਾ ਸੀ ਪਰ ਗਾਂਧੀ ਜੀ ਉਸ ਦੇ ਹਰ ਪ੍ਰਸ਼ਨ ਦਾ ਉੱਤਰ ਅੰਗਰੇਜ਼ੀ ਵਿੱਚ ਹੀ ਦੇ ਰਹੇ ਸਨ। ਉਹ ਆਪਣੀ ਜਿਗਿਆਸਾ ਰੋਕ ਨਾ ਸੱਕਿਆ ਤੇ ਕਿਹਾ, "ਗਾਂਧੀ ਜੀ ਮੈਂ ਤਾਂ ਹਿੰਦੀ ਬੋਲ ਰਿਹਾਂ ਹਾਂ ਪਰ ਤੁਸੀਂ ਮੇਰੀ ਹਰ ਗੱਲ ਦਾ ਉੱਤਰ ਅੰਗਰੇਜ਼ੀ ਵਿੱਚ ਦੇ ਰਹੇ ਹੋ। ਕੁੱਝ ਸਮਝ ਵਿੱਚ ਨਹੀਂ ਆਇਆ।" ਗਾਂਧੀ ਜੀ ਨੇ ਬੜੇ ਪਿਆਰ ਨਾਲ ਕਿਹਾ, "ਸ੍ਰੀਮਾਨ ਜਦੋਂ ਤੁਸੀਂ ਮੇਰੀ ਭਾਸ਼ਾ ਨਾਲ ਇਤਨਾ ਪਿਆਰ ਕਰਦੇ ਹੋ ਤਾਂ ਮੈਂ ਕਿਉਂ ਨਾ ਤੁਹਾਡੀ ਭਾਸ਼ਾ ਬੋਲਾਂ। ਫੇਰ ਭਾਸ਼ਾਵਾਂ ਤਾਂ ਸਾਰੀਆਂ ਸਨਮਾਨ ਯੋਗ ਨੇ।" ਇਹ ਵਿਚਾਰ ਸੁਣ ਕੇ ਅੰਗਰੇਜ਼ ਦੀ ਗਾਂਧੀ ਜੀ ਪ੍ਰਤੀ ਹੋਰ ਸ਼ਰਧਾ ਵਧ ਗਈ।

ਸਾਰ-ਭਾਸ਼ਾਵਾਂ ਸਾਰੀਆਂ ਹੀ ਸਨਮਾਨ ਯੋਗ ਨੇ।

# ਇਕੱਠ ਵਿੱਚ ਬੜੀ ਬਰਕਤ ਹੁੰਦੀ ਹੈ

ਵਾਰਾਨਸੀ ਦੇ ਇਲਾਕੇ ਦੀ ਇੱਕ ਲੋਕ ਕਥਾ ਏ। ਵਾਰਾਨਸੀ ਕੋਲ ਇੱਕ ਪਿੰਡ ਸੀ। ਉਥੋਂ ਦਾ ਇੱਕ ਖਾਤੀ ਕਿਤੇ ਜਾ ਰਿਹਾ ਸੀ। ਰਾਹ ਵਿੱਚ ਇੱਕ ਖੂਹ ਆਇਆ। ਖਾਤੀ ਨੇ ਵੇਖਿਆ ਕਿ ਇੱਕ ਗਿੱਦੜ ਦਾ ਬੱਚਾ ਖੂਹ ਵਿੱਚ ਡਿਗ ਪਿਆ ਹੈ। ਉਸ ਨੇ ਉਸ ਨੂੰ ਖੂਹ 'ਚੋਂ ਬਾਹਰ ਕੱਢਿਆ ਤੇ ਘਰ ਲੈ ਆਇਆ। ਉਸ ਦੀ ਸੇਵਾ ਸੰਭਾਲ ਕਰਦਾ ਰਿਹਾ। ਗਿੱਦੜ ਦਾ ਬੱਚਾ ਕਾਫੀ ਵੱਡਾ ਹੋ ਗਿਆ ਤਾਂ ਉਹ ਇੱਕ ਦਿਨ ਉਸ ਨੂੰ ਜੰਗਲ ਵਿੱਚ ਛੱਡ ਆਇਆ। ਉਸ ਸੋਚਿਆ ਕਿ ਖੁੱਲ੍ਹੇ ਮਾਹੌਲ ਵਿੱਚ ਆਪਣੇ ਸਾਥੀਆਂ ਨਾਲ ਇਹ ਠੀਕ ਰਹੇਗਾ। ਜੰਗਲ ਵਿੱਚ ਜਾ ਕੇ ਓਹ ਜੰਗਲੀ ਗਿੱਦੜਾਂ ਦਾ ਦੋਸਤ ਬਣ ਗਿਆ। ਉਸ ਜੰਗਲ ਵਿੱਚ ਇੱਕ ਸ਼ੇਰ ਰਹਿੰਦਾ ਸੀ। ਜੋ ਕਦੀ ਨਾ ਕਦੀ ਇਨ੍ਹਾਂ ਗਿੱਦੜਾਂ ਨੂੰ ਮਾਰ ਕੇ ਖਾ ਜਾਂਦਾ ਸੀ। ਉਸ ਦਾ ਡਰ ਵੇਖ ਕੇ ਗਿੱਦੜ ਨੇ ਸ਼ੇਰ ਨੂੰ ਮਾਰਨ ਦੀ ਯੋਜਨਾ ਬਣਾਈ। ਆਪਣੇ ਖੜ੍ਹੇ ਹੋਣ ਦੀ ਥਾਂ ਅੱਗੇ ਉਸ ਨੇ ਇੱਕ ਟੋਇਆ ਵੇਖਿਆ। ਸਾਰੇ ਗਿੱਦੜਾਂ ਨੂੰ ਅੱਡ-ਅੱਡ ਖੜ੍ਹੇ ਹੋਣ ਲਈ ਕਿਹਾ। ਸਭ ਤੋਂ ਅੱਗੇ ਉਹ ਆਪ ਖਲੋ ਗਿਆ। ਸਵੇਰੇ ਹੋਣ ਵੇਲੇ ਸ਼ੇਰ ਪਹਾੜੀ ਤੋਂ ਗਿੱਦੜਾਂ ਨੂੰ ਵੇਖਣ ਆਇਆ। ਉਸ ਨੇ ਗਿੱਦੜਾਂ ਨੂੰ ਘੂਰ ਕੇ ਵੇਖਿਆ ਤੇ ਉਹਨੂੰ ਡਰਾਉਣ ਲਈ ਭੱਬ ਮਾਰਨ ਲੱਗ ਪਿਆ। ਖਾਤੀ ਗਿੱਦੜ ਦੀ ਸਕੀਮ ਅਨੁਸਾਰ ਸਾਰੇ ਗਿੱਦੜ ਵੀ ਸ਼ੇਰ ਵੱਲ ਘੂਰ ਕੇ ਵੇਖਣ ਲੱਗ ਪਏ ਅਤੇ ਸਾਰੇ ਉੱਚੀ-ਉੱਚੀ ਬੋਲਣ ਲੱਗ ਪਏ। ਸ਼ੇਰ ਹੈਰਾਨ ਹੋ ਗਿਆ ਤੇ ਅੱਗੇ ਖੜ੍ਹੇ ਖਾਤੀ ਗਿੱਦੜ 'ਤੇ ਹਮਲਾ ਕਰ ਦਿੱਤਾ। ਗਿੱਦੜ ਤਾਂ ਪਾਸੇ ਹੋ ਗਿਆ ਪਰ ਸ਼ੇਰ ਟੋਏ ਵਿੱਚ ਜਾ ਪਿਆ। ਸਾਰੇ ਦਿੱਦੜਾਂ ਉਸ ਨੂੰ ਢਾਹ ਲਿਆ ਤੇ ਉੱਠਣ ਹੀ ਨਹੀਂ ਦਿੱਤਾ।

ਸਾਰ-ਇਕੱਠ ਵਿੱਚ ਬੜੀ ਬਰਕਤ ਹੁੰਦੀ ਹੈ।

# ਆਪਣੀਆਂ ਪਰੰਪਰਾਵਾਂ ਨੂੰ ਕਾਇਮ ਰੱਖਣ ਲਈ ਬਹੁਤ ਕੁਝ ਕਰਨਾ ਪੈਂਦਾ ਹੈ

ਬਹੁਤ ਪਹਿਲਾਂ ਦੀ ਵਾਰਤਾ ਹੈ। ਇੱਕ ਮਹਾਨ ਵਿਚਾਰਕ ਪੰਡਤ ਜੀ ਲੰਡਨ ਗਏ। ਉਹ ਸਾਦਗੀ ਪਸੰਦ ਸਨ। ਚਿੱਟਾ ਕੁਰਤਾ, ਧੋਤੀ, ਗੱਲ ਵਿੱਚ ਰੁਦਰਾਖਸ਼ ਦੀ ਮਾਲਾ, ਪੈਰੀਂ ਸਾਦਾ ਚੱਪਲ। ਬੱਸ ਇਹ ਹੀ ਉਹਨਾਂ ਦਾ ਪਹਿਰਾਵਾ ਸੀ। ਪੰਡਤ ਜੀ ਬਹੁਤ ਦਿਨ ਲੰਡਨ ਵਿੱਚ ਰਹੇ ਤੇ ਉਥੋਂ ਦੇ ਵਿਦਵਾਨਾਂ ਨਾਲ ਚਰਚਾ ਕਰਦੇ ਰਹੇ। ਵਿਦਵਾਨ ਲੋਕ ਉਹਨਾਂ ਦੇ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ। ਇੱਕ ਦਿਨ ਪੰਡਤ ਜੀ ਪੈਦਲ ਹੀ ਇੱਕ ਸੜਕ 'ਤੇ ਜਾ ਰਹੇ ਸਨ। ਉਹਨਾਂ ਦਾ ਸਾਦਾ ਪਹਿਰਾਵਾ ਦੇਖ ਕੇ ਕੁੱਝ ਸ਼ਰਾਰਤੀ ਮੁੰਡੇ ਉਹਨਾਂ ਨੂੰ ਬਹੁਤ ਪ੍ਰੇਸ਼ਾਨ ਕਰਨ ਲੱਗ ਪਏ। ਉਹਨਾਂ ਸਮਝਿਆ ਕਿ ਪੰਡਤ ਜੀ ਅੰਗੇਰਜ਼ੀ ਨਹੀਂ ਜਾਣਦੇ ਹੋਣੇ ਸੋ ਉਹ ਪੰਡਤ ਜੀ ਨੂੰ ਬੁਰੇ ਸ਼ਬਦ ਵੀ ਬੋਲਦੇ ਰਹੇ। ਪੰਡਤ ਜੀ ਨੇ ਉਹਨਾਂ 'ਤੇ ਕੋਈ ਧਿਆਨ ਨਹੀਂ ਦਿੱਤਾ। ਜਦੋਂ ਬੱਚਿਆਂ ਨੇ ਬਹੁਤਾ ਹੀ ਤੰਗ ਕੀਤਾ ਤਾਂ ਉਹ ਇੱਕ ਜਗ੍ਹਾ ਖਲੋ ਫਰਲ-ਫਰਲ ਅੰਗਰੇਜ਼ੀ ਵਿੱਚ ਉਹਨਾਂ ਨੂੰ ਭਾਰਤ ਦੀਆਂ ਪਰੰਪਰਾਵਾਂ ਦੀ ਮਹਾਨਤਾ ਬਾਰੇ ਸਮਝਾਇਆ। ਇਹ ਦੇਖ ਸੁਣ ਕੇ ਅੰਗਰੇਜ਼ ਬੱਚੇ ਹੈਰਾਨ ਰਹਿ ਗਏ। ਪੰਡਤ ਜੀ ਨੇ ਉਹਨਾਂ ਨੂੰ ਦੱਸਿਆ ਤੁਹਾਡਾ ਇਸ ਵਿੱਚ ਕੋਈ ਕਸੂਰ ਨਹੀਂ ਕਿਉਂਕਿ ਸਾਡੀ ਸੰਸਕ੍ਰਿਤੀ ਨੂੰ ਹੀਨ ਦੱਸਿਆ ਗਿਆ ਹੈ। ਏਸ ਲਈ ਤੁਸੀਂ ਸਾਨੂੰ ਮਖੌਲ ਕਰ ਰਹੇ ਹੋ। ਸਾਰੇ ਬੱਚੇ ਬਹੁਤ ਸ਼ਰਮਿੰਦਾ ਹੋਏ। ਫਿਰ ਪੰਡਤ ਜੀ ਬੱਚਿਆਂ ਨੂੰ ਕਾਫ਼ੀ ਪਿਲਾਉਣ ਲਈ ਇੱਕ ਕਾਫ਼ੀ ਹਾਊਸ ਵਿੱਚ ਲੈ ਗਏ। ਉਹਨਾਂ ਨੇ ਪੰਡਤ ਜੀ ਤੋਂ ਮਾਫ਼ੀ ਮੰਗੀ। ਉਸੇ ਕਾਫ਼ੀ ਹਾਊਸ ਵਿੱਚ ਇੱਕ ਭਾਰਤੀ ਬੈਠਾ ਸੀ। ਉਸ ਨੇ ਪੰਡਤ ਜੀ ਨੂੰ ਕਿਹਾ ਇਹਨਾਂ ਬੱਚਿਆਂ ਨੇ ਤੁਹਾਡੀ ਬੇਇੱਜ਼ਤੀ ਕੀਤੀ ਹੈ ਫੇਰ ਵੀ ਤੁਸੀਂ ਇਹਨਾਂ ਨੂੰ ਕਾਫ਼ੀ ਪਿਲਾ ਰਹੇ ਹੋ ਤੇ ਤੁਸਾਂ ਉੱਕਾ ਹੀ ਗੁੱਸਾ ਨਹੀਂ ਕੀਤਾ। ਪੰਡਤ ਜੀ ਨੇ ਉੱਤਰ ਦਿੱਤਾ ਕਿ ਇਹਦੇ ਵਿੱਚ ਬੱਚਿਆਂ ਦਾ ਕੋਈ ਕਸੂਰ ਨਹੀਂ ਕਿਉਂਕਿ ਬੱਚਿਆਂ ਨੂੰ ਭਾਰਤ ਬਾਰੇ ਉਲਟਾ ਹੀ ਦੱਸਿਆ ਗਿਆ ਹੈ। ਜੇ ਮੈਂ ਕ੍ਰੋਧ ਕਰਦਾ ਤਾਂ ਇਹਨਾਂ ਦੀ ਉਹ ਸੋਚ ਸਾਡੇ ਬਾਰੇ ਹੋਰ ਪੱਕੀ ਹੋ ਜਾਣੀ ਸੀ।

ਾਂ ਾ -ਆਪਣੀ ਮਹਾਨ ਸੰਸਕ੍ਰਿਤੀ ਮੁਤਾਬਕ ਹੀ ਕੰਮ ਕਰਨ ਨਾਲ ਆਪਣੇ ਦੇਸ਼ ਦੀ ਇੱਜ਼ਤ ਵੱਧਦੀ ਹੈ।

# ਹੰਕਾਰ ਨਾਲ ਕੀਤਾ ਦਾਨ ਪੁੰਨ ਵਿਅਰਥ ਹੈ

ਇੱਕ ਰਾਜਾ ਆਪਣੀ ਪਰਜਾ ਦਾ ਬਹੁਤ ਹਮਦਰਦ ਸੀ। ਉਹ ਗਰੀਬਾਂ ਨੂੰ ਖੁੱਲ੍ਹੇ ਹੱਥੀਂ ਦਾਨ ਦੇਂਦਾ। ਗਰਮੀਆਂ ਵਿੱਚ ਪਿਆਊ ਲਾਉਂਦਾ ਸਰਦੀਆਂ ਵਿੱਚ ਲੋਕਾਂ ਨੂੰ ਕੰਬਲ ਤੇ ਕੱਪੜੇ ਵੰਡਦਾ। ਪਰ ਉਸ ਨੂੰ ਆਪਣੀ ਇਸ ਜਨਤਾ ਦੀ ਸੇਵਾ ਦਾ ਹੰਕਾਰ ਬਹੁਤ ਸੀ। ਇੱਕ ਦਿਨ ਬਹੁਤ ਪੰਹੁਚੇ ਹੋਏ ਸੰਤ ਉਸ ਦੇ ਰਾਜ ਮਹਿਲ ਵਿੱਚ ਆਇਆ। ਰਾਜੇ ਨੇ ਸੰਤ ਜੀ ਦਾ ਬਹੁਤ ਮਾਨ ਸਤਿਕਾਰ ਕੀਤਾ। ਫੇਰ ਆਪਣੇ ਸੇਵਾ ਦੇ ਕੰਮਾਂ ਬਾਰੇ ਵਿਸਥਾਰ ਨਾਲ ਦੱਸਣ ਲੱਗਾ। ਉਸ ਨੇ ਸੋਚਿਆ ਕਿ ਸੰਤ ਜੀ ਮੇਰੇ ਚੰਗੇ ਕੰਮਾਂ ਬਾਰੇ ਸੁਣ ਕੇ ਮੇਰਾ ਉਤਸ਼ਾਹ ਵਧਾਉਣਗੇ। ਸੰਤ ਜੀ ਉਸ ਦੀਆਂ ਗੱਲਾਂ ਸੁਣ ਕੇ ਚੁੱਪ ਤੇ ਸ਼ਾਂਤ ਰਹੇ। ਰਾਜਾ ਕਹਿਣ ਲੱਗਾ ਸੰਤ ਜੀ ਬਹੁਤ ਸਾਰੇ ਮੰਦਰ, ਬਿਰਧ ਆਸ਼ਰਮ ਤੇ ਦਵਾਖਾਨੇ ਖੁਲਵਾਏ ਨੇ। ਵਿਦਿਆਲੇ ਵੀ ਖੁਲ੍ਹਵਾਏ ਨੇ। ਪਰ ਏਨਾ ਕੁਝ ਕਰਨ ਤੇ ਮੈਨੂੰ ਕਿੰਨਾਂ ਕੁ ਪੁੰਨ ਮਿਲੇਗਾ। ਸੰਤ ਜੀ ਬੜੇ ਠੰਗਮੇ ਨਾਲ ਕਹਿਣ ਲੱਗੇ ਇਹਦੇ ਵਿੱਚ ਤਾਂ ਪੁੰਨ ਦਾ ਸਵਾਲ ਹੀ ਨਹੀਂ ਉਠਦਾ। ਬਾਕੀ ਰਹੀ ਤੇਰੀ ਸਵਰਗ ਜਾਣ ਗੱਲ ਤੂੰ ਤਾਂ ਸਿੱਧਾ ਨਰਕ ਵਿੱਚ ਜਾਵੇਂਗਾ। ਐਹੋ ਜਿਹਾ ਉੱਤਰ ਸੁਣ ਕੇ ਰਾਜੇ ਨੇ ਕਰੋਧ ਵਿੱਚ ਆ ਕੇ ਕਿਹਾ ਤੁਹਾਨੂੰ ਜਦੋਂ ਪਾਪ ਪੁੰਨ ਬਾਰੇ ਹੀ ਪੂਰਾ ਪਤਾ ਨਹੀਂ ਤਾਂ ਆਪਣਾ ਉਲਟ ਗਿਆਨ ਆਪਣੇ ਕੋਲ ਹੀ ਰੱਖੋ। ਸੰਤ ਜੀ ਰਾਜੇ ਦਾ ਕਰੋਧ ਵੇਖ ਕੇ ਮੁਸਕਰਾਏ ਤੇ ਸਮਝਾਇਆ, ਤੁਹਾਨੂੰ ਤੁਹਾਡਾ ਹੰਕਾਰ ਹੀ ਨਰਕ ਵਿੱਚ ਲੈ ਜਾਵੇਗਾ। ਹੰਕਾਰ ਨੂੰ ਨਿੱਕੀ ਜਿਹੀ ਚੋਟ ਵੱਜੀ ਤਾਂ ਤੁਹਾਡੀ ਆਵਾਜ਼ ਬਦਲ ਗਈ। ਆਪਣੀ ਪ੍ਰਸ਼ੰਸਾ ਸੁਣ ਕੇ ਤੁਸੀਂ ਦੂਜਿਆਂ ਦੇ ਲਾਭ ਹਿੱਤ ਸੇਵਾ ਨਹੀਂ ਕਰਦੇ ਸਗੋਂ ਆਪਣੀ ਪ੍ਰਸ਼ੰਸਾ ਕਰਵਾਉਣ ਲਈ ਹੀ ਸਭ ਕੁੱਝ ਕਰਦੇ ਹੋ। ਸੇਵਾ ਕਰਕੇ ਜੇ ਹੰਕਾਰ ਨੂੰ ਦੂਰ ਕਰੋਗੇ ਤਾਂ ਹੀ ਸੇਵਾ ਫਲ ਪਾਓਗੇ। ਸੰਤ ਜੀ ਦੇ ਸ਼ੁਭ ਬਚਨਾਂ ਨੇ ਰਾਜੇ ਨੂੰ ਠੀਕ ਰਸਤਾ ਦਿਖਾ ਦਿੱਤਾ।

ਸਾਰ–ਹੰਕਾਰ ਤੇ ਕਲਿਆਣ ਨਾਲ ਨਾਲ ਨਹੀਂ ਚੱਲ ਸਕਦੇ। ਏਸ ਲਈ ਜਦੋਂ ਵੀ ਅਸੀ ਪਰ ਹਿੱਤ ਲਈ ਕੋਈ ਕੰਮ ਕਰੀਏ। ਮਨ ਵਿੱਚ ਲੋਕ ਕਲਿਆਣ ਦਾ ਹੀ ਭਾਵ ਮਨ ਵਿੱਚ ਹੋਣਾ ਚਾਹੀਦਾ ਹੈ।

# ਅਸਲੀਅਤ ਜਾਣਨ ਤੋਂ ਪਹਿਲਾਂ ਕੋਈ ਫੈਸਲਾ ਨਹੀਂ ਕਰਨਾ ਚਾਹੀਦਾ

ਦਰਮਿਆਨੇ ਦਰਜੇ ਦਾ ਇੱਕ ਗ੍ਰਹਿਸਤੀ ਜੋੜਾ ਥੋੜ੍ਹੀ ਆਮਦਨ ਹੋਣ ਕਰਕੇ ਵੀ ਬਹੁਤ ਸੰਤੁਸ਼ਟ ਸਨ। ਪੰਜ ਸਾਲ ਦਾ ਇੱਕ ਪੁੱਤਰ ਸੀ ਉਹਨਾਂ ਦਾ। ਉਹ ਬੜੇ ਖੁਸ਼ ਸ਼ਾਂਤੀ ਨਾਲ ਰਹਿ ਰਹੇ ਸਨ ਪਰ ਹੋਣੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਇੱਕ ਦਿਨ ਅਚਾਨਕ ਹੀ ਥੋੜ੍ਹਾ ਚਿਰ ਬੀਮਾਰ ਰਹਿਣ ਕਰਕੇ ਉਸ ਦੀ ਪਤਨੀ ਪਰਮਾਤਮਾ ਨੂੰ ਪਿਆਰੀ ਹੋ ਗਈ। ਉਹ ਆਦਮੀ ਬਹੁਤ ਦੁਖੀ ਹੋਇਆ। ਉਹਦਾ ਦੁਨੀਆਂ ਵਿੱਚ ਪੰਜ ਸਾਲ ਦੇ ਪੁੱਤਰ ਤੋਂ ਬਗੈਰ ਹੋਰ ਕੌਣ ਸੀ ? ਪੁੱਤਰ ਨੂੰ ਬਹੁਤ ਪਿਆਰ ਕਰਦਾ। ਇੱਕ ਦਿਨ ਉਹਨੂੰ ਕਿਤੇ ਬਾਹਰ ਜਾਣਾ ਪੈ ਗਿਆ। ਪੁੱਤਰ ਨੂੰ ਖਾਣਾ ਖੁਆ ਕੇ ਸੁਆ ਦਿੱਤਾ ਤੇ ਬਾਹਰੋਂ ਤਾਲਾ ਲਾ ਕੇ ਚਲਾ ਗਿਆ। ਰਾਤ ਨੂੰ ਜਦੋਂ ਪਰਤਿਆ ਤਾਂ ਵੇਖਿਆ ਕਿ ਡਾਕੂਆਂ ਨੇ ਉਹਦਾ ਘਰ ਲੁੱਟ ਕੇ ਘਰ ਨੂੰ ਅੱਗ ਲਾ ਕੇ ਸਾੜ ਦਿੱਤਾ ਹੈ। ਸੜੇ ਹੋਏ ਘਰ ਵਿੱਚ ਉਸ ਨੇ ਇੱਕ ਬੱਚੇ ਦੀ ਲਾਸ਼ ਵੇਖੀ। ਆਪਣੇ ਪੁੱਤਰ ਨੂੰ ਮਰਿਆ ਸਮਝ ਕੇ ਵਿਚਾਰਾ ਪਾਗਲ ਜਿਹਾ ਹੋ ਗਿਆ। ਉਸ ਨੇ ਬੱਚੇ ਦਾ ਸੰਸਕਾਰ ਕਰਕੇ ਉਸਦੀ ਭਸਮ ਤੇ ਅਸਥੀਆਂ ਇੱਕ ਥੈਲੇ ਵਿੱਚ ਪਾ ਕੇ ਰੱਖ ਲਈਆਂ। ਇਸ ਥੈਲੇ ਨੂੰ ਹਰ ਵੇਲੇ ਆਪਣੇ ਨਾਲ ਹੀ ਰੱਖਦਾ। ਕੰਮ ਕਾਜ ਛੁੱਟ ਗਿਆ। ਉਹਨੂੰ ਨਾ ਨੀਂਦ ਆਉਂਦੀ। ਖਾਣ ਪੀਣ ਪਹਿਨਣ ਦੀ ਵੀ ਹੋਸ਼ ਨਾ ਰਹੀ। ਗਵਾਂਢੀ ਕੁੱਝ ਦੇ ਜਾਂਦੇ ਤਾਂ ਖਾ ਕੇ ਪਿਆ ਰਹਿੰਦਾ। ਇੱਕ ਰਾਤ ਕਿਸੇ ਨੇ ਉਸ ਦਾ ਬੂਹਾ ਖੜਕਾਇਆ। ਉਸ ਨੇ ਅੰਦਰੋਂ ਪੁੱਛਿਆ ਕੌਣ ਹੈ ? ਜਵਾਬ ਆਇਆ ਮੈਂ ਤੁਹਾਡਾ ਪੁੱਤਰ ਹਾਂ। ਆਦਮੀ ਨੇ ਸਮਝਿਆ ਮੇਰੇ ਪੁੱਤਰ ਪ੍ਰੇਮ ਦਾ ਕੋਈ ਮਖੌਲ ਉਡਾ ਰਿਹਾ ਹੈ। ਇਹ ਸੋਚ ਕੇ ਉਸ ਨੇ ਧਿਆਨ ਨਹੀਂ ਦਿੱਤਾ ਅਤੇ ਸੌਂ ਗਿਆ। ਜਦੋਂ ਕਿ ਸੱਚ ਇਹ ਸੀ ਕਿ ਬੂਹਾ ਖੜਕਾਉਣ ਵਾਲਾ ਉਹਦਾ ਪੁੱਤਰ ਹੀ ਸੀ। ਲੁਟੇਰੇ ਉਹਦੇ ਪੁੱਤਰ ਨੂੰ ਆਪਣੇ ਨਾਲ ਲੈ ਗਏ ਸਨ। ਅੱਜ ਚਾਰ ਸਾਲਾਂ ਪਿਛੋਂ ਉਹ ਲੁਟੇਰਿਆਂ ਦੇ ਪੰਜੇ 'ਚੋਂ ਕਿਸੇ ਤਰ੍ਹਾਂ ਨਿਕਲ ਆਇਆ ਸੀ। ਉਸ ਨੇ ਬਹੁਤ ਬੂਹਾ ਖੜਕਾਇਆ ਪਰ ਨਾ ਖੁੱਲ੍ਹਣ 'ਤੇ ਉਹ ਚਲਾ ਗਿਆ। ਪਿਤਾ ਪੁੱਤਰ ਸਦਾ ਲਈ ਵਿਛੜ ਗਏ।

# ਆਪਣੇ ਗੁਜ਼ਰ ਚੁੱਕੇ ਬਜ਼ੁਰਗਾਂ ਦੀ ਯਾਦ ਮਨ ਵਿੱਚ ਵਸਾ ਕੇ ਜੀਣਾ ਚਾਹੀਦਾ ਹੈ

ਇੱਕ ਲੋਕ ਕਥਾ ਹੈ ਕਿ ਪੁਰਾਣੇ ਜ਼ਮਾਨੇ ਵਿੱਚ ਇੱਕ ਕਿਸਾਨ ਦੇ ਘਰ ਇੱਕ ਬੜੇ ਤਪ-ਤੇਜ਼ ਵਾਲੇ ਪੁੱਤਰ ਨੇ ਜਨਮ ਲਿਆ। ਉਹਦਾ ਨਾਂ ਰੱਖਿਆ ਸੁਜਾਨ ਕੁਮਾਰ। ਸੁਜਾਨ ਨੇ ਕਦੀ ਕੋਈ ਐਸਾ ਕੰਮ ਨਹੀਂ ਸੀ ਕੀਤਾ ਕਿ ਜਿਸ ਨਾਲ ਮਾਤਾ-ਪਿਤਾ ਨੂੰ ਕੋਈ ਤਕਲੀਫ ਹੋਵੇ ਜਾਂ ਉਹਨਾਂ ਦੀ ਸ਼ਾਨ ਵਿੱਚ ਕੋਈ ਫਰਕ ਆਵੇ। ਸੁਜਾਨ ਦੇ ਦਾਦਾ ਜੀ ਵੀ ਉਸ ਤੇ ਬਹੁਤ ਖੁਸ਼ ਰਹਿੰਦੇ ਸਨ। ਜਦੋਂ ਸੁਜਾਨ ਜਵਾਨ ਹੋਇਆ ਤਾਂ ਉਸ ਦੇ ਦਾਦਾ ਜੀ ਆਪਣੀ ਪੂਰੀ ਉਮਰ ਭੋਗ ਕੇ ਚੱਲ ਵਸੇ। ਇਸ ਸੋਗ ਵਿੱਚ ਸੁਜਾਨ ਦੇ ਪਿਤਾ ਗ਼ਮਜ਼ੱਦਾ ਰਹਿਣ ਲੱਗ ਪਏ। ਉਹਨਾਂ ਨੇ ਸ਼ਮਸ਼ਾਨ ਤੋਂ ਆਪਣੇ ਪਿਤਾ ਜੀ ਦੀਆਂ ਅਸਥੀਆਂ ਲਿਆ ਕੇ ਮਿੱਟੀ ਦਾ ਇੱਕ ਥੰਮ ਬਣਾਇਆ ਤੇ ਉਹ ਅਸਥੀਆਂ ਉਸ ਵਿੱਚ ਰੱਖ ਕੇ ਪੂਜਾ ਕਰਨ ਲੱਗ ਪਏ। ਉਸ ਥੰਮ ਦੇ ਦੁਆਲੇ ਜ਼ੋਰ-ਜ਼ੋਰ ਦੀ ਘੁੰਮਦੇ ਰਹਿੰਦੇ। ਨਾ ਖਾਣ ਪੀਣ ਦੀ ਸ਼ੁਧ ਨਾ ਖੇਤੀ ਕਰਨ ਦੀ ਫ਼ਿਕਰ। ਸੁਜਾਨ ਦੀ ਮਾਂ ਵੀ ਬਹੁਤ ਸਮਝਾਉਂਦੀ ਰਹੀ ਪਰ ਕੋਈ ਫ਼ਰਕ ਨਾ ਪਿਆ। ਇੱਕ ਦਿਨ ਸੁਜਾਨ ਇੱਕ ਮਰੇ ਹੋਏ ਬਲਦ ਦੀ ਦੇਹ ਆਪਣੇ ਘਰ ਲੈ ਆਇਆ। ਆਪਣੇ ਵਿਹੜੇ ਵਿੱਚ ਰੱਖ ਕੇ ਉਹਦੇ ਸਾਹਮਣੇ ਪੱਠੇ ਤੇ ਪਾਣੀ ਰੱਖ ਕੇ ਕਹਿਣ ਲੱਗਾ ਲੈ ਪੱਠੇ ਖਾ ਤੇ ਪਾਣੀ ਪੀ ਲੈ। ਉਸ ਦੇ ਪਿਤਾ ਨੇ ਜਦੋਂ ਸੁਣਿਆ ਤਾਂ ਆਪਣੇ ਪੁੱਤਰ ਕੋਲ ਆ ਕੇ ਸਮਝਾਉਣ ਲੱਗੇ, ਤੇਰੇ ਪੱਠੇ ਤੇ ਪਾਣੀ ਦੇਣ ਨਾਲ ਕਿਵੇਂ ਜਿੰਦਾ ਹੋ ਜਾਏਗਾ ? ਸੁਜਾਨ ਨੇ ਉੱਤਰ ਦਿੱਤਾ ਤੁਸੀਂ ਅਸਥੀਆਂ ਦੁਆਲੇ ਥੰਮ ਬਣਾ ਕੇ ਕਿਉਂ ਘੁੰਮਦੇ ਤੇ ਰੋਂਦੇ ਹੋ। ਕੀ ਇਸ ਤਰ੍ਹਾਂ ਤੁਹਾਡੇ ਪਿਤਾ ਜੀ ਜਿੰਦਾ ਹੋ ਜਾਣਗੇ ? ਏਸ ਤਰ੍ਹਾਂ ਤਾਂ ਉਹਨਾਂ ਦੀ ਆਤਮਾ ਨੂੰ ਕਸ਼ਟ ਹੀ ਆਵੇਗਾ। ਪਿਤਾ ਜੀ ਨੂੰ ਝੱਟ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਤੇ ਆਪਣਾ ਜੀਵਨ ਸਮਾਨ ਹੀ ਜੀਣ ਲੱਗ ਪਏ। ਆਪਣੇ ਬਜ਼ੁਰਗਾਂ ਦੀ ਮੌਤ ਤੋਂ ਸੋਗ ਤਾਂ ਹੁੰਦਾ ਹੈ ਪਰ ਇਸ ਸੋਗ ਨੂੰ ਦਿਲ ਨੂੰ ਲਾ ਲੈਣਾ ਠੀਕ ਨਹੀਂ। ਸਿਰਫ਼ ਉਹਨਾਂ ਦੀ ਮਿੱਠੀ ਯਾਦ ਆਪਣੇ ਅੰਦਰ ਵਸਾ ਕੇ ਆਪਣਾ ਜੀਵਨ ਗੁਜਾਰਨਾ ਚਾਹੀਦਾ ਹੈ।
ਇਹ ਅਕਲਮੰਦ ਲੋਕਾਂ ਦਾ ਜੀਵਨ ਢੰਗ ਹੁੰਦਾ ਹੈ।

# ਪਰਮਾਤਮਾ ਨੂੰ ਉਹਦਾ ਅੰਸ਼ ਜਾਣਕੇ ਹੀ ਕੀਤਾ ਕਰਮ ਅਸਲੀ ਜੀਉਣਾ ਹੈ

ਇੱਕ ਸਾਧੂ ਸੰਸਾਰੀ ਉਲਝਣਾਂ ਤੋਂ ਦੂਰ ਭਗਵਾਨ ਦੇ ਸਿਮਰਨ ਵਿੱਚ ਲੱਗਾ ਰਹਿੰਦਾ ਸੀ। ਆਪਣੇ ਆਸ਼ਰਮ ਵਿੱਚ ਆਉਣ ਵਾਲੇ ਲੋਕਾਂ ਦਾ ਦਿਲੋਂ ਸਤਿਕਾਰ ਕਰਦਾ ਪਰ ਜਾਣ ਵਾਲਿਆਂ ਪ੍ਰਤੀ ਅਫਸੋਸ ਵੀ ਨਾ ਕਰਦਾ। ਕੋਈ ਆ ਜਾਂਦਾ ਤਾਂ ਉਹ ਪ੍ਰਸ਼ੰਨ ਹੁੰਦਾ ਪਰ ਇਕੱਲ ਵੀ ਉਸ ਨੂੰ ਅਖਰਦਾ ਨਹੀਂ ਸੀ। ਸਾਧੂ ਸਾਰੀਆਂ ਹਾਲਤਾਂ ਨੂੰ ਈਸ਼ਵਰ ਦੀ ਦੇਣ ਸਮਝਦਾ ਸੀ। ਇੱਕ ਦਿਨ ਤਿੰਨ ਜਗਿਆਸੂ ਉਸ ਦੇ ਆਸ਼ਰਮ ਵਿੱਚ ਆਏ। ਉਹਨਾਂ ਦਾ ਪੂਰਾ ਸਵਾਗਤ ਕੀਤਾ ਤੇ ਆਉਣ ਦਾ ਕਾਰਨ ਪੁੱਛਿਆ। ਉਹ ਕਹਿਣ ਲੱਗੇ ਕਿ ਅਸੀਂ ਕੁੱਝ ਦਿਨ ਆਸ਼ਰਮ ਵਿੱਚ ਰਹਿਣ ਲਈ ਆਏ ਹਾਂ। ਪਹਿਲੇ ਮਨੁੱਖ ਨੂੰ ਉਹਨਾਂ ਪ੍ਰਸ਼ਨ ਕੀਤਾ, "ਤਸੀਂ ਕਿਸ ਤਰ੍ਹਾਂ ਆਏ ਹੋ ਜੀ ?" ਉਸ ਨੇ ਕਿਹਾ, "ਮੈਂ ਤਾਂ ਰਹਿਣ ਆਇਆ ਹਾਂ।" ਸਾਧੂ ਨੇ ਕਿਹਾ, "ਰਹਿਣ ਦੀ ਤਾਂ ਕੋਈ ਪ੍ਰੇਸ਼ਾਨੀ ਨਹੀਂ।" ਦੂਸਰੇ ਨੇ ਕਿਹਾ, "ਮੈਂ ਕੁੱਝ ਜਾਨਣ ਆਇਆ ਹਾਂ।" ਸਾਧੂ ਨੇ ਉਸ ਨੂੰ ਸਮਝਾਇਆ, "ਕੁੱਝ ਜਾਨਣ ਲਈ ਬੁੱਧੀ ਨੂੰ ਸ਼ੁੱਧ ਤੇ ਮਨ ਨੂੰ ਇਕਾਗਰ ਕਰਨਾ ਪੈਂਦਾ ਹੈ। ਬਹੁਤੇ ਮੌਕਿਆਂ ਤੇ ਉਹ ਕੇਵਲ ਜਾਣਕਾਰੀ ਹੀ ਹੁੰਦੀ ਹੈ। ਸਾਡਾ ਇਹ ਭਰਮ ਹੁੰਦਾ ਹੈ ਕਿ ਅਸਾਂ ਕੁੱਝ ਜਾਣ ਲਿਆ ਹੈ। ਚਿੱਤ ਨੂੰ ਇਕਾਗਰ ਕੀਤੇ ਬਿਨਾਂ ਜੋ ਜਾਣਿਆ ਜਾਂਦਾ ਹੈ, ਉਹ ਪਰਮਾਤਮਾ ਨਾ ਹੋ ਕੇ ਸਾਡਾ ਹੰਕਾਰ ਹੀ ਹੁੰਦਾ ਹੈ। ਇਸ ਤੋਂ ਉੱਤੇ ਉੱਠ ਕੇ ਅਸੀਂ ਪਰਮਾਤਮਾ ਨੂੰ ਵੇਖ ਜਾਂ ਜਾਣ ਸਕਦੇ ਹਾਂ। ਆਸ਼ਰਮ ਵਿੱਚ ਰਹੋ ਜਾਂ ਦੁਨੀਆਂ ਵਿੱਚ ਮਨ ਦੀ ਇਕਾਗਰਤਾ ਤੋਂ ਬਿਨਾਂ ਕੁੱਝ ਨਹੀਂ ਜਾਣ ਪਾਓਗੇ।" ਫਿਰ ਸਾਧੂ ਨੇ ਤੀਸਰੇ ਮਨੁੱਖ ਵੱਲ ਪ੍ਰਸ਼ਨ ਸੂਚਕ ਨਜ਼ਰ ਨਾਲ ਵੇਖਿਆ। ਉਸ ਨੇ ਕਿਹਾ, "ਮੈ ਤਾਂ ਜਿਉਣ ਆਇਆ ਹਾਂ।" ਸਾਧੂ ਨੇ ਕਿਹਾ, "ਰਹਿਣ ਤੇ ਜਾਣਨ ਨਾਲੋਂ ਅਸਲ ਸਥਿਤੀ ਹੈ ਜਿਉਣਾ। ਜੀਵਨ ਬਿਤਾਉਣਾ ਸਰਲ ਗੱਲ ਹੈ ਪਰ ਜੀਣਾ ਕਾਫੀ ਕਠਿਨ ਹੈ। ਜੀਵਨ ਨੂੰ ਜਿਉਣ ਵਾਸਤੇ ਪਰਮਾਤਮਾ ਦਾ ਰੂਪ ਤੇ ਉਸਦੇ ਨਾਲ ਇਕਮਿਕ ਹੋਣਾ ਜ਼ਰੂਰੀ ਹੈ।" ਤਿੰਨੇ ਆਦਮੀ ਸਾਧੂ ਦੇ ਬਚਨਾਂ ਦਾ ਅਸਲ ਅਰਥ ਜਾਣ ਕੇ ਉਹਨਾਂ ਦੇ ਚਲਾਏ ਹੋਏ ਰਾਹ ਤੇ ਚੱਲ ਪਏ। ਆਪਣੇ ਆਪ ਨੂੰ ਪਰਮਾਤਮਾ ਦਾ ਅੰਸ਼ ਮੰਨ ਕੇ ਹਰ ਕਦਮ ਹੀ ਅਸਲ ਵਿੱਚ ਮਨੁੱਖ ਨੂੰ ਜਿਉਣ ਯੋਗ ਬਣਾਉਂਦਾ ਹੈ।

# ਹੰਕਾਰ ਵਿਚ ਕੀਤਾ ਕੋਈ ਵੀ ਕੰਮ ਵਿਫ਼ਲ ਹੋ ਜਾਂਦਾ ਹੈ

ਇੱਕ ਰਾਜੇ ਦੇ ਦੋ ਪੁੱਤਰ ਸਨ ਵੱਡਾ ਬਹੁਤ ਹੰਕਾਰੀ ਤੇ ਲੋਭੀ ਸੀ ਪਰ ਛੋਟਾ ਨਰਮ ਦਿਲ ਤੇ ਪਰਉਪਕਾਰੀ ਸੀ। ਰਾਜੇ ਦੀ ਮੌਤ ਬਾਅਦ ਵੱਡਾ ਪੁੱਤਰ ਰਾਜਾ ਬਣ ਗਿਆ। ਉਹ ਪਰਜਾ 'ਤੇ ਬਹੁਤ ਜ਼ੁਲਮ ਕਰਦਾ ਪਰ ਛੋਟਾ ਸ਼ੁਹਿਰਦ ਹੋਣ ਕਰਕੇ ਰਾਜੇ ਤੋਂ ਚੋਰੀ ਲੋਕਾਂ ਦੀ ਸੇਵਾ ਕਰਦਾ। ਇਸ ਕਰਕੇ ਜਨਤਾ ਉਸ ਨੂੰ ਬਹੁਤ ਪਿਆਰ ਕਰਦੀ ਸੀ। ਇਹ ਗੱਲ ਜਦੋਂ ਰਾਜੇ ਤੱਕ ਪੁੱਜੀ ਤਾਂ ਉਸ ਨੇ ਛੋਟੇ ਭਰਾ ਨੂੰ ਸਦ ਕੇ ਕਿਹਾ, "ਮੇਰੀ ਆਗਿਆ ਤੋਂ ਬਗ਼ੈਰ ਕਿਸੇ ਦੀ ਮਦਦ ਨਹੀਂ ਕਰੇਂਗਾ ਕਿਉਂ ਰਾਜਾ ਮੈਂ ਹਾਂ ਤੂੰ ਨਹੀਂ।" ਛੋਟੇ ਨੇ ਕਿਹਾ, "ਭਾਈ ਸਾਹਿਬ ਜਨਤਾ ਦੀ ਸੇਵਾ ਨੂੰ ਮੈਂ ਆਪਣਾ ਫਰਜ਼ ਸਮਝਦਾ ਹਾਂ।" ਉਹਦੀ ਇਹ ਗੱਲ ਸੁਣਕੇ ਰਾਜੇ ਨੇ ਗੁੱਸੇ ਵਿੱਚ ਆਕੇ ਉਸਨੂੰ ਥੋੜ੍ਹੀ ਜ਼ਮੀਨ ਦੇ ਕੇ ਮਹਿਲ ਵਿੱਚੋਂ ਕੱਢ ਦਿੱਤਾ। ਉਸ ਨੇ ਉਸ ਜ਼ਮੀਨ 'ਤੇ ਇੱਕ ਕਮਰਾ ਬਣਾਇਆ ਤੇ ਬਾਕੀ ਦੀ ਜ਼ਮੀਨ ਵਿੱਚ ਅੰਬਾਂ ਦੇ ਬੂਟੇ ਲਾ ਦਿੱਤੇ। ਬੂਟੇ ਵੱਡੇ ਹੋ ਗਏ ਅੰਬ ਲੱਗਣ ਲੱਗ ਪਏ। ਉਹ ਰਾਹੀਆਂ ਨੂੰ ਅੰਬ ਖੁਆਂਦਾ, ਭੁੱਖਿਆਂ ਨੂੰ ਭੋਜਨ ਵੀ ਕਰਵਾਉਂਦਾ। ਇਸ ਤਰ੍ਹਾਂ ਲੋਕ ਉਸ ਨੂੰ ਹੋਰ ਜ਼ਿਆਦਾ ਪਿਆਰ ਕਰਨ ਲੱਗ ਪਏ। ਹੰਕਾਰੀ ਰਾਜੇ ਨੂੰ ਜਦੋਂ ਪਤਾ ਲੱਗਾ ਤਾਂ ਉਸ ਵੀ ਕਾਫੀ ਸਾਰੀ ਜ਼ਮੀਨ ਵਿੱਚ ਅੰਬ ਲੁਆ ਦਿੱਤਾ। ਅੰਬਾਂ ਦੇ ਬੂਟੇ ਵੱਡੇ ਹੋਏ ਪਰ ਉਹਨਾਂ ਨੂੰ ਅੰਬ ਨਾ ਲੱਗੇ। ਤਦੋਂ ਇੱਕ ਸੰਤ ਨੇ ਸਮਝਾਇਆ ਕਿ ਇਹਨਾਂ ਰੁੱਖਾਂ ਉੱਤੇ ਤੇਰੇ ਹੰਕਾਰ ਦੇ ਭੂਤਾਂ ਦਾ ਸਾਇਆ ਹੈ। ਇਸ ਲਈ ਇਹਨਾਂ ਨੂੰ ਫਲ ਨਹੀਂ ਲੱਗਣੇ। ਜਿਨ੍ਹਾਂ ਚਿਰ ਤੂੰ ਹੰਕਾਰ ਦੂਰ ਨਹੀਂ ਕਰਦਾ ਤੇਰੀ ਸਾਰੀ ਮਿਹਨਤ ਵਿਅਰਥ ਜਾਏਗੀ। ਰਾਜੇ ਨੇ ਹੰਕਾਰ ਦਾ ਤਿਆਗ ਕਰਕੇ ਛੋਟੇ ਭਾਈ ਤੋਂ ਮੁਆਫ਼ੀ ਮੰਗੀ ਤੇ ਦੋਵੇਂ ਭਰਾ ਜਨਤਾ ਦੀ ਸੇਵਾ ਵਿੱਚ ਜੁੱਟ ਗਏ।

ਸਾਰ-ਹੰਕਾਰ ਵਿੱਚ ਕੀਤਾ ਹੋਇਆ ਕੋਈ ਵੀ ਕੰਮ ਨਿਸਫਲ ਹੋ ਜਾਂਦਾ ਹੈ।

# ਵਹਿਮ ਬੰਦੇ ਦਾ ਵੱਡਾ ਵੈਰੀ ਹੈ

ਇੱਕ ਪਿੰਡ ਦੇ ਚਾਰ ਆਦਮੀ ਵਪਾਰ ਕਰਨ ਲਈ ਕਿਸੇ ਸ਼ਹਿਰ ਵੱਲ ਜਾ ਰਹੇ ਸਨ। ਰਾਹ ਵਿੱਚ ਇੱਕ ਬਹੁਤ ਵੱਡਾ ਜੰਗਲ ਪੈਂਦਾ ਸੀ। ਤੁਰਦੇ-ਤੁਰਦੇ ਉਹ ਥੱਕ ਗਏ। ਇੱਕ ਪਿੰਡ ਦੇ ਕੋਲ ਉਹਨੂੰ ਕੱਚਾ ਮਕਾਨ ਦਿਸਿਆ। ਉਹਨਾਂ ਰਾਤ ਕੱਟਣ ਲਈ ਬੂਹਾ ਖੜਕਾਇਆ। ਇੱਕ ਵਡੇਰੀ ਮਾਈ ਬੂਹਾ ਖੋਲ੍ਹ ਕੇ ਬਾਹਰ ਆਈ। ਮੁਸਾਫਰਾਂ ਨੇ ਰਾਤ ਕੱਟਣ ਲਈ ਮਾਈ ਨੂੰ ਬੇਨਤੀ ਕੀਤੀ। ਮਾਈ ਨੇ ਬੜੀ ਖੁਸ਼ੀ ਨਾਲ ਉਹਨਾਂ ਨੂੰ ਅੰਦਰ ਸੱਦ ਲਿਆ। ਖੂਬ ਸੇਵਾ ਕੀਤੀ। ਰੋਟੀਆਂ ਨਾਲ ਲੱਸੀ ਤੇ ਮੱਖਣ ਵੀ ਦਿੱਤਾ। ਰਾਤ ਬਹੁਤ ਸੁਖ ਨਾਲ ਕੱਟ ਕੇ ਉਹ ਆਪਣੇ ਸਫ਼ਰ 'ਤੇ ਚੱਲ ਪਏ।

ਪ੍ਰਾਹੁਣਿਆਂ ਨੂੰ ਵਿਦਾ ਕਰਕੇ ਜਦੋਂ ਮਾਈ ਆਪ ਰੋਟੀ ਨਾਲ ਲੱਸੀ ਪੀਣ ਲੱਗੀ ਤਾਂ ਉਸ ਨੇ ਲੱਸੀ ਦਾ ਰੰਗ ਲਾਲ ਵੇਖਿਆ। ਜਦੋਂ ਚਾਟੀ ਵਿੱਚ ਝਾਤੀ ਮਾਰੀ ਤਾਂ ਪਤਾ ਲੱਗਾ ਕਿ ਇੱਕ ਸੱਪ ਕਿਤੋਂ ਰਿੜਕਣੇ ਵਿੱਚ ਡਿੱਗ ਕੇ ਰਿੜਕਿਆ ਗਿਆ ਹੈ। ਮਾਈ ਨੂੰ ਬਹੁਤ ਫਿਕਰ ਲੱਗੇ ਤੇ ਸੋਚਣ ਲੱਗਾ ਕਿ ਮੇਰੇ ਕਰਕੇ ਰਾਹੀਆਂ ਦਾ ਪਤਾ ਨਹੀਂ ਕੀ ਹਾਲ ਹੋਇਆ ਹੋਵੇਗਾ?

ਜਦੋਂ ਚਾਰੇ ਵਪਾਰੀ ਕਮਾਈ ਕਰਕੇ ਪਰਤਦੇ ਹੋਏ ਉਸ ਮਾਈ 'ਦੇ ਘਰ ਆਏ ਤੇ ਦੱਸਿਆ ਕਿ ਕਿ ਅਸੀਂ ਉਹੀ ਚਾਰ ਰਾਹੀ ਹਾਂ ਜਿਨ੍ਹਾਂ ਨੂੰ ਤੁਸਾਂ ਰਾਤ ਰੱਖ ਕੇ ਰੋਟੀਆਂ ਨਾਲ ਲੱਸੀ ਪਿਆਈ ਸੀ। ਮਾਈ ਨੇ ਉਨ੍ਹਾਂ ਨੂੰ ਠੀਕ ਠਾਕ ਵੇਖ ਕੇ ਆਖਿਆ ਮੈਂ ਤਾਂ ਤੁਹਾਡੀ ਚਿੰਤਾ ਵਿੱਚ ਮਰਨ ਹਾਕੀ ਹੋਈ ਪਈ ਸਾਂ। ਮੇਰੀ ਗ਼ਲਤੀ ਨਾਲ ਉਸ ਦਿਨ ਰਿੜਕਣੇ ਵਿੱਚ ਇੱਕ ਸੱਪ ਰਿੜਕਿਆ ਗਿਆ ਸੀ ਤੇ ਉਹੀ ਲੱਸੀ ਮੈਂ ਤੁਹਾਨੂੰ ਪਿਆ ਬੈਠੀ, ਸ਼ੁਕਰ ਹੈ ਪਰਮਾਤਮਾ ਦਾ ਤੁਸੀਂ ਠੀਕ ਠਾਕ ਹੋ। ਮਾਈ ਤੋਂ ਜਦੋਂ ਇਹ ਵਿਥਿਆ ਸੁਣੀ ਤਾਂ ਚਾਰੇ ਰਾਹੀ ਘਬਰਾ ਗਏ ਤੇ ਧਰਤੀ 'ਤੇ ਡਿੱਗ ਕੇ ਖਤਮ ਹੋ ਗਏ।

ਸੱਪ ਨਾਲੋਂ ਵਹਿਮ ਬੰਦੇ ਦਾ ਵੱਡਾ ਵੈਰੀ ਹੈ।

# ਮਹਾਰਾਜਾ ਰਣਜੀਤ ਸਿੰਘ ਠੀਕ ਹੀ ਪਾਰਸ ਨਿਕਲੇ

ਮਹਾਰਾਜਾ ਰਣਜੀਤ ਸਿੰਘ ਇੱਕ ਵਾਰ ਇੱਕ ਸ਼ਹਿਰ ਵਿੱਚੋਂ ਲੰਘ ਰਹੇ ਸਨ। ਬੜੀ ਸ਼ਾਨੋ ਸ਼ੌਕਤ ਸੀ ਏਸ ਸ਼ਾਹੀ ਜਲੂਸ ਦੀ। ਅੱਗੇ ਆਪ ਇੱਕ ਕੁਪੈਤ ਘੋੜੇ 'ਤੇ ਸਵਾਰ ਸਨ। ਪਿਛੇ ਅਮੀਰ ਵਜੀਰ ਵੀ ਘੋੜਿਆਂ 'ਤੇ ਜਾ ਰਹੇ ਸਨ। ਦੋਵੇਂ ਪਾਸੇ ਆਮ ਲੋਕੀਂ ਇਸਤਰੀਆਂ ਮਰਦ ਤੇ ਬੱਚੇ ਖੜ੍ਹੇ ਸਨ ਤੇ ਉੱਚੀ-ਉੱਚ ਨਾਅਰੇ ਲਾ ਰਹੇ ਸਨ, 'ਸ਼ੇਰੇ ਪੰਜਾਬ ਜੀ ਜੈ', 'ਮਹਾਰਾਜਾ ਜਿੰਦਾਬਾਦ'। ਏਸ ਜਲੂਸ ਵਿੱਚੋਂ ਦੋਹੀਂ ਪਾਸੀਂ ਦੋ ਆਦਮੀ ਸਭ ਨੂੰ ਮੋਹਰਾਂ ਵੰਡਦੇ ਆ ਰਹੇ ਸਨ। ਅਚਾਨਕ ਉਸ ਭੀੜ ਵਿੱਚੋਂ ਇੱਕ ਮੁੰਡਾ ਲੋਹੇ ਦਾ ਇੱਕ ਤਵਾ ਲੈ ਕੇ ਆਇਆ ਤੇ ਭੱਜ ਕੇ ਮਹਾਰਾਜਾ ਸਾਹਿਬ ਦੇ ਨਾਲ ਘਸਾਣ ਲੱਗ ਪਿਆ। ਤਵੇ ਦੀ ਕਾਲਖ ਨਾਲ ਉਹਨਾਂ ਦੀ ਕੀਮਤੀ ਪੋਸ਼ਾਕ ਕਾਲੀ ਹੋ ਗਈ। ਮਗਰ ਆ ਰਹੇ ਸਰਦਾਰਾਂ ਨੇ ਮੁੰਡੇ ਨੂੰ ਫੜ੍ਹ ਲਿਆ ਤੇ ਮਾਰਨ ਕੁੱਟਣ ਲੱਗ ਪਏ। ਸ਼ੇਰੇ ਪੰਜਾਬ ਨੇ ਘੋੜਾ ਠੱਲ ਲਿਆ ਤੇ ਮੁੰਡੇ ਨੂੰ ਮਾਰ ਰਹੇ ਸਰਦਾਰਾਂ ਨੂੰ ਰੋਕਿਆ। ਸਰਦਾਰ ਮੁੰਡੇ ਨੂੰ ਫੜ੍ਹ ਕੇ ਰਾਜਾ ਸਾਹਿਬ ਕੋਲ ਲੈ ਆਏ। ਉਹਨਾਂ ਨੇ ਬੜੇ ਠੰਗਮੇ ਨਾਲ ਮੁੰਡੇ ਨੂੰ ਵਰਾਇਆ ਜੋ ਡਰ ਦੇ ਮਾਰੇ ਉੱਚੀ-ਉੱਚੀ ਰੋ ਰਿਹਾ ਸੀ। ਮੁੰਡਾ ਜਦੋਂ ਚੁੱਪ ਕੀਤਾ ਤਾਂ ਮਹਾਰਾਜਾ ਸਾਹਿਬ ਨੇ ਪੁਛਿਆ,"ਕਾਕਾ ਤੂੰ ਇਹ ਕਾਲਖ ਨਾਲ ਭਰਿਆ ਤਵਾ ਮੇਰੇ ਨਾਲ ਕਿਉਂ ਘਸਾਇਆ ਹੈ। ਸੱਚ ਦੱਸ ਤੈਨੂੰ ਕੋਈ ਕੁਝ ਨਹੀਂ ਕਹਿੰਦਾ।" ਡੁਸਕਦੇ ਹੋਏ ਬੱਚੇ ਨੇ ਆਖਿਆ, "ਮੇਰੇ ਪਿਤਾ ਨੇ ਮੈਨੂੰ ਦੱਸਿਆ ਸੀ ਸ਼ੇਰੇ ਪੰਜਾਬ ਤਾਂ ਪਾਰਸ ਹੈ ਉਸ ਨਾਲ ਭੈੜੇ ਤੋਂ ਭੈੜਾ ਲੋਹਾ ਵੀ ਸੋਨਾ ਬਣ ਜਾਂਦਾ ਹੈ। ਮੈਂ ਇਸੇ ਕਰਕੇ ਤਵਾ ਤੁਹਾਡੇ ਨਾਲ ਘਸਾਇਆ ਸੀ ਕਿ ਜੇ ਇਹ ਸੋਨਾ ਬਣ ਗਿਆ ਤਾਂ ਸਾਡੀ ਗਰੀਬੀ ਕੱਟੀ ਜਾਏਗੀ ਪਰ ਇਹ ਤਾਂ ਸੋਨਾ ਨਹੀਂ ਬਣਿਆ। ਮੇਰਾ ਤਵਾ ਤਾਂ ਆਪਦੇ ਬੰਦਿਆਂ ਤੋਂ ਦਿਵਾ ਦਿਓ। ਅਸੀਂ ਰਾਤ ਨੂੰ ਰੋਟੀਆਂ ਏਸੇ ਤਵੇ 'ਤੇ ਪਕਾ ਕੇ ਖਾਣੀਆਂ ਨੇ।" ਮਹਾਰਾਜਾ ਸਾਹਿਬ ਨੇ ਮੋਹਰਾਂ ਵੰਡ ਰਹੇ ਅਧਿਕਾਰੀਆਂ ਨੂੰ ਹੁਕਮ ਕੀਤਾ ਕਿ "ਇਸ ਤਵੇ ਦੇ ਤੋਲ ਦੀਆਂ ਮੋਹਰਾਂ ਏਸ ਮੁੰਡੇ ਨੂੰ ਦੇ ਕੇ ਇਸ ਨੂੰ ਇਸ ਦੇ ਘਰ ਛੱਡ ਆਓ।" ਉਹਨਾਂ ਏਸੇ ਤਰ੍ਹਾਂ ਹੀ ਕੀਤਾ। ਮਹਾਰਾਜਾ ਸਾਹਿਬ ਨੇ ਸਾਬਤ ਕਰ ਦਿੱਤਾ ਕਿ ਉਹ ਪਾਰਸ ਹੀ ਹਨ। ਜਿਹਨੂੰ ਛੋਹਿਆਂ ਕਾਲਾ ਤਵਾ ਵੀ ਸੋਨਾ ਬਣ ਜਾਂਦਾ ਹੈ ਤੇ ਸ਼ਾਹੀ ਜਲੂਸ ਆਪਣੇ ਸਫ਼ਰ ਤੇ ਚਲ ਪਿਆ।

## ਕਿਸੇ ਓਭੜ ਆਦਮੀ ਨਾਲ ਬਹੁਤਾ ਮਿਲਣਾ ਜੁਲਣਾ ਹਾਨੀਕਾਰਕ ਹੁੰਦਾ ਹੈ

ਇੱਕ ਕਿਸਾਨ ਕੋਲ ਬਲਦਾਂ ਦੀ ਬੜੀ ਵਧੀਆ ਜੋੜੀ ਸੀ। ਜਿਸ ਨਾਲ ਉਹ ਖ਼ੂਬ ਵਾਹੀ ਜੋਤੀ ਕਰਦਾ ਸੀ। ਬਦਕਿਸਮਤੀ ਨੂੰ ਉਹਦਾ ਇੱਕ ਬਲਦ ਕੁਝ ਦਿਨ ਬੀਮਾਰ ਹੋ ਕੇ ਮਰ ਗਿਆ। ਕਿਸਾਨ ਬਹੁਤ ਉਦਾਸ ਹੋਇਆ ਕਿਉਂਕਿ ਇੱਕ ਬਲਦ ਨਾਲ ਵਾਹੀ ਨਹੀਂ ਸੀ ਹੋ ਸਕਦੀ। ਸੋ ਉਸ ਨੇ ਜੋੜੀ ਰਲਾਣ ਵਾਸਤੇ ਦੂਸਰਾ ਬਲਦ ਖਰੀਦਣਾ ਚਾਹਿਆ। ਸੋ ਪਸ਼ੂ ਮੇਲੇ ਵਿੱਚ ਜਾ ਕੇ ਇੱਕ ਬਲਦ ਖਰੀਦ ਲਿਆ। ਬਲਦ ਨੂੰ ਲੈ ਕੇ ਖ਼ੁਸ਼ੀ-ਖ਼ੁਸ਼ੀ ਘਰ ਆ ਰਿਹਾ ਸੀ ਤਾਂ ਉਸ ਨੂੰ ਰਾਹ ਵਿੱਚ ਤਿੰਨ ਠੱਗ ਮਿਲੇ। ਜਿਨ੍ਹਾਂ ਉਹਦਾ ਬਲਦ ਠੱਗ ਲੈਣ ਦੀ ਸਕੀਮ ਬਣਾਈ। ਠੱਗ ਕਿਸਾਨ ਦੇ ਨਾਲ ਨਾਲ ਤੁਰਨ ਲੱਗ ਪਏ ਤੇ ਉਹਨੂੰ ਗੱਲਾਂ ਵਿਚ ਉਲਝਾ ਲਿਆ। ਪਿੱਛੇ ਆ ਰਹੇ ਠੱਗ ਨੇ ਬਲਦ ਦੇ ਗਲੋਂ ਰੱਸਾ ਲਾਹ ਕੇ ਆਪਣੇ ਗਲ ਪਾ ਲਿਆ ਤੇ ਦੂਜਾ ਠੱਗ ਬਲਦ ਲੈ ਕੇ ਪਿੱਛੇ ਦਾ ਪਿੱਛੇ ਹੀ ਰਹਿ ਗਿਆ। ਗੱਲਾਂ ਵਿੱਚ ਮਗਨ ਕਿਸਾਨ ਨੇ ਪਿੱਛੇ ਮੁੜ ਕੇ ਵੇਖਿਆ ਤਾਂ ਬਲਦ ਕੋਈ ਨਹੀਂ ਸੀ। ਇੱਕ ਠੱਗ ਦੇ ਗਲ ਰੱਸਾ ਵੇਖ ਕੇ ਉਸ ਆਖਿਆ, "ਮੇਰਾ ਬਲਦ ਕਿਥੇ ਗਿਆ ?" ਗਲ ਵਿੱਚ ਪਏ ਰੱਸੇ ਵਾਲੇ ਠੱਗ ਨੇ ਕਿਹਾ ਕਿ ਮੈਂ ਹੀ ਤੇਰਾ ਬਲਦ ਹਾਂ। ਇੱਕ ਜਾਦੂ ਕਰਕੇ ਮੈਨੂੰ ਬਲਦ ਬਣਾ ਦਿੱਤਾ ਸੀ। ਅੱਜ ਫਿਰ ਮੈਂ ਆਪਣੇ ਰੂਪ ਵਿੱਚ ਆ ਗਿਆ ਹਾਂ। ਏਨੀ ਕਹਿ ਕੇ ਉਸ ਨੇ ਗਲੋਂ ਰੱਸਾ ਲਾਹਿਆ ਤੇ ਚਲਦਾ ਬਣਿਆ। ਕਿਸਾਨ ਵਿਚਾਰਾ ਮਨ ਮਸੋਸ ਕੇ ਰਹਿ ਗਿਆ। ਥੋੜ੍ਹੇ ਦਿਨਾਂ ਬਾਅਦ ਉਸ ਨੇ ਫੇਰ ਧਨ ਇਕੱਠਾ ਕੀਤਾ ਤੇ ਪਸ਼ੂ ਮੇਲੇ ਵਿਚੋਂ ਦੂਸਰਾ ਬਲਦ ਖਰੀਦ ਲਿਆ। ਪਰ ਐਤਕੀਂ ਉਸ ਇਰਾਦਾ ਕਰ ਲਿਆ ਕਿ ਉਹ ਕਿਸੇ ਓਭੜ ਨਾਲ ਬਹੁਤਾ ਜੋੜ ਮੇਲ ਨਹੀਂ ਕਰੇਗਾ ਤੇ ਨਾ ਹੀ ਕਿਸੇ ਅਜਨਬੀ ਤੇ ਇਤਬਾਰ ਕਰੇਗਾ ਸੋ ਉਹ ਨਵਾਂ ਬਲਦ ਲੈ ਕੇ ਸੁੱਖੀ ਸਾਂਦੀ ਘਰ ਅਪੜ ਗਿਆ।

## ਨਿਰਸੁਆਰਥ ਕੀਤਾ ਹੋਇਆ ਦਾਨ ਹੀ ਸੁਖ ਤੇ ਸ਼ਾਂਤੀ ਬਖਸ਼ਦਾ ਹੈ

ਇੱਕ ਸ਼ਹਿਰ ਵਿੱਚ ਇੱਕ ਸੇਠ ਰਹਿੰਦਾ ਸੀ। ਉਹਦੇ ਕੋਲ ਬਹੁਤ ਧਨ ਸੀ। ਏਨਾ ਧਨ ਹੁੰਦਿਆਂ ਉਹ ਬੜਾ ਲੋਭੀ ਤੇ ਕੰਜੂਸ ਸੀ। ਉਹਦੀ ਪਤਨੀ ਬਹੁਤ ਉਦਾਰ ਸੀ। ਉਹ ਗਰੀਬਾਂ ਦੀ ਮਦਦ ਕਰਦੀ ਤਾਂ ਸੇਠ ਬਹੁਤ ਦੁੱਖੀ ਹੁੰਦਾ। ਪਤਨੀ ਉਸਨੂੰ ਸਮਝਾਂਦੀ ਕਿ ਦਾਨ ਕਰਨ ਨਾਲ ਤਾਂ ਤੇਰੇ ਧਨ ਵਿੱਚ ਵਾਧਾ ਹੀ ਹੋਏਗਾ ਤੇ ਗਰੀਬਾਂ ਦੀਆਂ ਦੁਆਵਾਂ ਨਾਲ ਤੇਰਾ ਅੱਗਾ ਸੌਰੇਗਾ ਪਰ ਉਹ ਜਿਹੜਾ ਵੀ ਮੰਗਤਾ ਆਉਂਦਾ ਉਸ ਨੂੰ ਭਜਾ ਦੇਂਦਾ। ਇੱਕ ਦਿਨ ਸੇਠ ਦੇ ਘਰ ਇੱਕ ਸਾਧੂ ਆਇਆ। ਸਾਧੂ ਦੀ ਆਵਾਜ਼ ਵਿੱਚ ਇੱਕ ਜਾਦੂ ਸੀ। ਸੇਠ ਨੇ ਪ੍ਰਭਾਵਿਤ ਹੋ ਕੇ ਇੱਕ ਪੈਸਾ ਉਹਦੀ ਝੋਲੀ ਵਿੱਚ ਪਾ ਦਿੱਤਾ। ਸਾਧੂ ਭਗਵਾਨ ਦਾ ਪ੍ਰਸ਼ਾਦ ਇੱਕ ਪੁੜੀ ਵਿੱਚ ਦੇ ਕੇ ਚਲਾ ਗਿਆ। ਸੇਠ ਨੇ ਪ੍ਰਸ਼ਾਦ ਦੀ ਪੁੜੀ ਖੋਲ੍ਹ ਕੇ ਵੇਖੀ ਤਾਂ ਉਹਦੇ ਵਿਚੋਂ ਇੱਕ ਮੋਹਰ ਨਿਕਲੀ। ਸੇਠ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਰਿਹਾ ਸੀ। ਇੱਕ ਪੈਸੇ ਦੇ ਬਦਲੇ ਉਹਨੂੰ ਸੋਨੇ ਦੀ ਮੋਹਰ ਮਿਲ ਗਈ। ਸੇਠ ਨੂੰ ਅਫਸੋਸ ਹੋਇਆ ਕਿ ਜੇ ਸਾਧੂ ਨੂੰ ਇੱਕ ਮੋਹਰ ਦਿੱਤੀ ਹੁੰਦੀ ਤਾਂ ਬਹੁਤ ਜ਼ਿਆਦਾ ਧਨ ਮਿਲ ਜਾਣਾ ਸੀ। ਉਹ ਸਾਧੂ ਦੇ ਆਉਣ ਦੀ ਉਡੀਕ ਕਰਨ ਲੱਗਾ। ਅਗਲੇ ਦਿਨ ਸਾਧੂ ਫੇਰ ਆਇਆ। ਏਸ ਵਾਰ ਸੇਠ ਨੇ ਉਹਦੀ ਝੋਲੀ ਵਿੱਚ ਇੱਕ ਮੋਹਰ ਪਾ ਦਿੱਤੀ। ਸਾਧੂ ਪ੍ਰਸ਼ਾਦ ਦੇ ਕੇ ਚਲਾ ਗਿਆ। ਸੇਠ ਨੇ ਜਦੋਂ ਪੁੜੀ ਖੋਲ੍ਹੀ ਤਾਂ ਉਸ ਵਿੱਚ ਸਿਰਫ਼ ਪ੍ਰਸ਼ਾਦ ਹੀ ਸੀ। ਸੋ ਉਹ ਸਿਰ ਪਿਟ ਕੇ ਰਹਿ ਗਿਆ। ਉਸ ਦੀ ਪਤਨੀ ਨੇ ਉਸ ਨੂੰ ਸਮਝਾਇਆ ਕਿ ਤਿਆਗ ਫਲਦਾ ਏ ਤੇ ਲੋਭ ਮਨੁੱਖ ਨੂੰ ਛਲਦਾ ਏ। ਸੇਠ ਨੂੰ ਸਮਝ ਆਈ ਤੇ ਉਸ ਨੇ ਆਪਣੀ ਸੋਚ ਬਦਲ ਲਈ ਤੇ ਉਹ ਸੁਖੀ ਹੋ ਗਿਆ। ਸਾਰ–ਨਿਰਸੁਆਰਥ ਭਾਵ ਨਾਲ ਕੀਤਾ ਦਾਨ ਹੀ ਸੁੱਖ ਅਤੇ ਸ਼ਾਂਤੀ ਬਖਸ਼ਦਾ ਹੈ।

# ਚੁਗਲ ਖੋਰਾਂ ਤੋਂ ਬੱਚੋ

ਇੱਕ ਲੋਕ ਕਥਾ ਇਸ ਤਰ੍ਹਾਂ ਦੱਸੀ ਜਾਂਦੀ ਹੈ। ਇੱਕ ਗਵਾਲਾ ਆਪਣੀਆਂ ਗਊਆਂ ਚਾਰਨ ਲਈ ਰੋਜ਼ ਹੀ ਜੰਗਲ ਵਿੱਚ ਜਾਇਆ ਕਰਦਾ ਸੀ। ਇੱਕ ਦਿਨ ਇੱਕ ਸੂਣ ਵਾਲੀ ਗਾਂ ਕਿਤੇ ਜੰਗਲ ਵਿੱਚ ਹੀ ਰਹਿ ਗਈ। ਦੂਸਰੇ ਦਿਨ ਉਸ ਨੇ ਜੰਗਲ ਵਿੱਚ ਬਹੁਤ ਭਾਲ ਕੀਤੀ ਪਰ ਗਊ ਕਿਤੇ ਮਿਲੀ ਨਹੀਂ। ਅਸਲ ਵਿੱਚ ਉਹ ਗਊ ਰਾਤ ਪੈਣ 'ਤੇ ਇੱਕ ਸ਼ੇਰਨੀ ਦੀ ਗਾਰ ਵਿੱਚ ਚਲੀ ਗਈ। ਸ਼ੇਰਨੀ ਦੇ ਵੀ ਬੱਚਾ ਹੋਣ ਵਾਲਾ ਸੀ। ਸੋ ਦੋਵੇਂ ਸਹੇਲੀਆਂ ਬਣ ਗਈਆਂ। ਵਕਤ ਆਉਣ 'ਤੇ ਦੋਹਾਂ ਦੇ ਬੱਚੇ ਹੋਏ। ਸ਼ੇਰਨੀ ਦਾ ਬੱਚਾ ਤੇ ਗਊ ਦਾ ਵੱਛਾ 'ਕੱਠੇ ਰਹਿੰਦੇ, ਉਹ ਜੰਗਲ ਵਿੱਚ ਫਿਰਦੇ ਰਹਿੰਦੇ। ਇੱਕ ਦਿਨ ਰਾਜਾ ਤੇ ਉਸ ਦਾ ਫੌਜ਼ੀ ਉੱਥੋਂ ਲੰਘੇ। ਫੌਜ਼ੀ ਨੇ ਰਾਜੇ ਨੂੰ ਸ਼ੇਰ ਤੇ ਬਲਦ ਨੂੰ 'ਕੱਠਿਆਂ ਫਿਰਦਿਆਂ ਵਿਖਾਇਆ। ਰਾਜੇ ਨੇ ਕਿਹਾ ਇਹਨਾਂ ਵਿੱਚ ਜਦੋਂ ਫੁੱਟ ਪੈ ਗਈ ਇਹ 'ਕੱਠੇ ਨਹੀਂ ਰਹਿਣਗੇ। ਉੱਧਰ ਇੱਕ ਗਿੱਦੜ ਵੀ ਉਹਨਾਂ ਦਾ ਮਿੱਤਰ ਬਣ ਗਿਆ। ਗਿੱਦੜ ਮਨ ਵਿੱਚ ਸੋਚਿਆ ਹੋਰ ਤਾਂ ਮਾਸ ਬਹੁਤ ਖਾਧੇ ਨੇ ਪਰ ਸ਼ੇਰ ਤੇ ਬਲਦ ਦਾ ਮਾਸ ਨਹੀਂ ਖਾਧਾ ਸੋ ਉਸ ਨੇ ਸ਼ੇਰ ਤੇ ਬਲਦ ਨੂੰ ਇੱਕ ਦੂਜੇ ਖ਼ਿਲਾਫ਼ ਭੜਕਾਉਣਾ ਸ਼ੁਰੂ ਕਰ ਦਿੱਤਾ। ਉਹ ਦੋਵੇਂ ਇੱਕ ਦੂਜੇ 'ਤੇ ਸ਼ੱਕ ਕਰਨ ਲੱਗ ਪਏ। ਇੱਕ ਦਿਨ ਐਨੇ ਲੜੇ ਕਿ ਦੋਵੇਂ ਹੀ ਮਰ ਗਏ ਤੇ ਗਿੱਦੜ ਨੇ ਦੋਹਾਂ ਦਾ ਮਾਸ ਸੁਆਦ ਲੈ-ਲੈ ਕੇ ਖਾਧਾ। ਰਾਜੇ ਨੇ ਕਿਹਾ ਮੈਂ ਕਿਹਾ ਸੀ ਨਾ ਕਿ ਉਹਨਾਂ ਵਿੱਚ ਜਦੋਂ ਤੀਜਾ ਰਲ ਗਿਆ ਤਾਂ ਇਹ ਬਚ ਨਹੀਂ ਸਕਣਗੇ। ਚੁਗਲੀ ਕਰਨ ਵਾਲਿਆਂ ਦੀ ਗੱਲ 'ਤੇ ਵਿਸ਼ਵਾਸ ਕਰਨ ਵਾਲਿਆਂ ਦਾ ਇਹ ਹਾਲ ਹੁੰਦਾ ਹੈ। ਬਹੁਤ ਗੂਹੜੇ ਮਿੱਤਰ ਵੀ ਇਸ ਸ਼ੇਰ ਤੇ ਬਲਦ ਵਾਂਗ ਫੁੱਟ ਦਾ ਸ਼ਿਕਾਰ ਹੋ ਜਾਂਦੇ ਹਨ। ਸੋ ਚੁਗਲੀ ਕਰਨ ਵਾਲਿਆਂ ਦੀ ਗੱਲ 'ਤੇ ਇਤਬਾਰ ਕਰਨ ਤੋਂ ਪਹਿਲਾਂ ਪੂਰੀ ਤਰ੍ਹਾਂ ਸੋਚਣਾ ਚਾਹੀਦਾ ਹੈ ਕਿ ਇਹ ਕਿਤੇ ਮੈਨੂੰ ਕਿਸੇ ਨਾਲ ਲੜਾਉਣ ਦਾ ਜਤਨ ਤਾਂ ਨਹੀਂ ਕਰ ਰਿਹਾ।

## ਗ਼ਲਤੀ ਹੋ ਜਾਣੀ ਮਨੁੱਖੀ ਸੁਭਾਅ ਹੈ ਪਰ ਉਸ ਨੂੰ ਸੁਧਾਰ ਲੈਣਾ ਬਹਾਦਰੀ ਹੈ

ਇਰਾਨ ਵਿੱਚ ਰਹਿਣ ਵਾਲਾ ਇੱਕ ਵਪਾਰੀ ਸੀ। ਇੱਕ ਵਾਰ ਉਹਨੂੰ ਵਪਾਰ ਵਿੱਚ ਬਹੁਤ ਲਾਭ ਹੋਇਆ ਤਾਂ ਉਸ ਨੇ ਇੱਕ ਬਹੁਤ ਵੱਡੀ ਦਾਵਤ ਆਪਣੇ ਰਿਸ਼ਤੇਦਾਰਾਂ ਤੇ ਸਨੇਹੀਆਂ ਨੂੰ ਦਿੱਤੀ। ਦਾਵਤ ਦੇਰ ਰਾਤ ਤੱਕ ਚਲਦੀ ਰਹੀ। ਜਦੋਂ ਹਾਲੇ ਦਾਵਤ ਚੱਲ ਰਹੀ ਸੀ ਤਾਂ ਇੱਕ ਚੋਰ ਚੋਰੀ ਕਰਨ ਲਈ ਉਹਦੇ ਘਰ ਵੜ ਗਿਆ। ਵਪਾਰੀ ਨੇ ਜਿਸ ਦਾ ਨਾਮ ਮਹਿਮੂਦ ਸੀ, ਚੋਰ ਨੂੰ ਅੰਦਰ ਵੜਦਿਆਂ ਵੇਖ ਲਿਆ। ਦਾਵਤ ਜਦੋਂ ਖਤਮ ਹੋਈ ਤਾਂ ਮਹਿਮੂਦ ਨੇ ਲਾਂਗਰੀ ਨੂੰ ਦੋ ਬੰਦਿਆਂ ਦੀ ਰੋਟੀ ਪਰੋਸਣ ਲਈ ਕਿਹਾ। ਉਹ ਰੋਟੀ ਵਾਲੀ ਥਾਲੀ ਲੈ ਕੇ ਚੋਰ ਪਾਸ ਚਲਾ ਗਿਆ। ਵੇਖ ਕੇ ਚੋਰ ਬਹੁਤ ਡਰ ਗਿਆ ਪਰ ਠਰੰਮੇ ਨਾਲ ਚੋਰ ਨੂੰ ਭੋਜਨ ਕਰਵਾਇਆ। ਫੇਰ ਪੁੱਛਿਆ ਕਿ ਤੂੰ ਚੋਰੀ ਕਿਉਂ ਕਰਦਾ ਹੈ ? ਉਸ ਨੇ ਜਵਾਬ ਦਿੱਤਾ ਕੀ ਦੱਸਾਂ ਮੈਂ ਬਹੁਤ ਅਮੀਰ ਸਾਂ ਪਰ ਸ਼ਰਾਬ ਦੀ ਭੈੜੀ ਆਦਤ ਨੇ ਮੈਨੂੰ ਕਿਸੇ ਥਾਂ ਜੋਗਾ ਨਹੀਂ ਛੱਡਿਆ। ਸੋ ਰੋਟੀ ਕਪੜੇ ਤੋਂ ਵੀ ਆਤਰ ਹੋ ਕੇ ਮੈਂ ਇਹ ਪੇਸ਼ਾ ਇਖਤਿਆਰ ਕੀਤਾ ਹੈ। ਮਹਿਮੂਦ ਨੇ ਚੋਰ ਨੂੰ ਤਿੰਨ ਸੌ ਮੋਹਰਾਂ ਦੇ ਕੇ ਆਖਿਆ ਜਾ ਚੋਰੀ ਨਾ ਕਰਿਆ ਕਰ ਤੇ ਸ਼ਰਾਬ ਛੱਡ ਕੇ ਵਪਾਰ ਸ਼ੁਰੂ ਕਰ। ਚੋਰ ਮੰਨ ਗਿਆ ਤੇ ਉਹਨਾਂ ਮੋਹਰਾਂ ਨਾਲ ਵਪਾਰ ਸ਼ੁਰੂ ਕੀਤਾ ਜਿਸ ਵਿੱਚ ਉਸ ਨੂੰ ਬਹੁਤ ਲਾਭ ਹੋਇਆ ਤੇ ਥੋੜ੍ਹੇ ਸਾਲਾਂ ਵਿੱਚ ਹੀ ਫੇਰ ਬਹੁਤ ਅਮੀਰ ਹੋ ਗਿਆ। ਇੱਕ ਦਿਨ ਉਹ ਵਪਾਰੀ ਮਹਿਮੂਦ ਕੋਲ ਆਇਆ ਤੇ ਦੱਸਿਆ ਕਿ ਮੈਂ ਉਹੀ ਚੋਰ ਹਾਂ ਜਿਸ ਨੂੰ ਤੁਸਾਂ ਤਿੰਨ ਸੌ ਮੋਹਰਾਂ ਦੇ ਕੇ ਕੋਈ ਕੰਮ ਕਰਨ ਤੇ ਚੋਰੀ ਛੱਡਣ ਲਈ ਕਿਹਾ ਸੀ। ਮੈਂ ਤੁਹਾਡੀ ਗੱਲ ਮੰਨ ਕੇ ਫੇਰ ਸੇਠ ਬਣ ਗਿਆ ਹਾਂ। ਹੁਣ ਬੇਣਤੀ ਹੈ ਕਿ ਮੇਰੇ ਨਾਲ ਥਾਣੇ ਚੱਲੋ ਮੈਂ ਚਾਹੁਦਾ ਹਾਂ ਕਿ ਮੈਂ ਜਿੰਨਾਂ ਲੋਕਾਂ ਦੀ ਚੋਰੀ ਕੀਤੀ ਸੀ ਉਹਨਾਂ ਨੂੰ ਉਹਨਾਂ ਦੀਆਂ ਚੀਜ਼ਾਂ ਦਾ ਮੁੱਲ ਵਾਪਸ ਕਰਾਂ ਤਾਂਕਿ ਮੇਰਾ ਮਨ ਸੰਤੁਸ਼ਟ ਹੋਵੇ। ਥਾਣੇਦਾਰ ਨੇ ਰਿਕਾਰਡ ਵੇਖ ਕੇ ਲੋਕਾਂ ਨੂੰ ਸੱਦਿਆ ਤੇ ਚੋਰੀ ਹੋਈਆਂ ਚੀਜ਼ਾਂ ਦਾ ਮੁੱਲ ਤਾਰਨ ਲਈ ਕਿਹਾ। ਚੋਰ ਨੇ ਜਿਸਦੀ ਜੋ ਚੀਜ਼ ਸੀ ਸਭ ਨੂੰ ਉਹਨਾਂ ਦੀਆਂ ਚੋਰੀ ਹੋਈਆਂ ਵਸਤਾਂ ਦਾ ਮੁੱਲ ਦੇਕੇ ਆਪਣਾ ਮਨ ਹੌਲਾ ਕੀਤਾ।

ਸਾਰ–ਗ਼ਲਤੀ ਹੋ ਜਾਣੀ ਕੋਈ ਵੱਡੀ ਗੱਲ ਨਹੀਂ ਪਰ ਵਕਤ ਸਿਰ ਜੇ ਉਸ ਨੂੰ ਸੁਧਾਰ ਲਈਏ ਤਾਂ ਮਨੁੱਖ ਦਾ ਜਨਮ ਸਫਲਾ ਹੋ ਜਾਂਦਾ ਹੈ।

# ਗੁਲਾਮੀ ਪਤਨ ਦਾ ਬੂਹਾ ਤੇ ਆਜ਼ਾਦੀ ਉਨਤੀ ਦਾ ਰਾਹ ਏ

ਕਿਸੇ ਵੇਲੇ ਅਮਰੀਕਾ ਵਿੱਚ ਦਾਸ ਪ੍ਰਥਾ ਦਾ ਰਿਵਾਜ ਸੀ। ਨੀਗਰੋ ਜਾਤਾਂ ਦੇ ਲੋਕ ਭੇਡਾਂ-ਬਕਰੀਆਂ ਵਾਂਗ ਵੇਚੇ ਤੇ ਖਰੀਦੇ ਜਾਂਦੇ ਸਨ। ਉਹਨਾਂ ਦਾ ਜੀਵਨ ਮਾਲਕ ਦੀ ਇੱਛਾ ਅਨੁਸਾਰ ਹੀ ਚੱਲਦਾ ਸੀ। ਅਨੇਕਾਂ ਲੋਕਾਂ ਨਾਲ ਰਲ ਕੇ ਇਬਰਾਹਿਮ ਲਿੰਕਨ ਨੇ ਇਸ ਦਾਸ ਪ੍ਰਥਾ ਨੂੰ ਖ਼ਤਮ ਕਰ ਦਿੱਤਾ ਤੇ ਨੀਗਰੋ ਲੋਕ ਆਜ਼ਾਦ ਹੋ ਗਏ। ਆਜ਼ਾਦ ਹੋਣ ਤੋਂ ਬਾਅਦ ਨੀਗਰੋ ਰੁਜ਼ਗਾਰ ਦੀ ਭਾਲ ਵਿੱਚ ਫਿਰਨ ਲੱਗੇ। ਇੱਕ ਬੁੱਢਾ ਤੇ ਕਮਜ਼ੋਰ ਨੀਗਰੋ ਰੁਜ਼ਗਾਰ ਲਈ ਬਹੁਤ ਫਿਰਿਆ ਪਰ ਕਿਤੇ ਵੀ ਗੱਲ ਨਾ ਬਣੀ ਸੋ ਉਹ ਥੱਕ ਹਾਰ ਕੇ ਇੱਕ ਥਾਂ ਬੈਠ ਗਿਆ। ਮਾਲਕ ਜਾਤੀ ਦਾ ਇੱਕ ਬੰਦਾ ਉਸ ਕੋਲ ਆ ਕੇ ਖੜ੍ਹੋ ਗਿਆ। ਉਸ ਨੇ ਬੁੱਢੇ ਦੀ ਤਰਸਯੋਗ ਹਾਲਤ ਵੇਖ ਕੇ ਕਿਹਾ ਕਿ ਤੇਰੀ ਇਹ ਹਾਲਤ ਕਿਉਂ ਹੈ ? ਕੀ ਪ੍ਰੇਸ਼ਾਨੀ ਹੈ ਤੈਨੂੰ ? ਤਾਂ ਬੁੱਢੇ ਨੇ ਆਖਿਆ ਕੰਮ ਨਹੀਂ ਮਿਲ ਰਿਹਾ ਹੈ। ਉਸ ਬੰਦੇ ਨੇ ਆਖਿਆ ਕਿ ਪਿਛਲੇ ਦਿਨੀਂ ਤਾਂ ਤੇਰੀ ਹਾਲਤ ਬਹੁਤ ਵਧੀਆ ਸੀ। ਨੀਗਰੋ ਨੇ ਕਿਹਾ ਤੁਸੀਂ ਠੀਕ ਕਹਿੰਦੇ ਹੋ-ਮੈਨੂੰ ਬੜਾ ਆਰਾਮ ਸੀ ਕਿਉਂਕਿ ਮੇਰਾ ਮਾਲਕ ਬੜਾ ਦਿਆਲੂ ਸੀ, ਉਹ ਮੇਰੇ 'ਤੇ ਕੋਈ ਅੱਤਿਆਚਾਰ ਨਹੀਂ ਸੀ ਕਰਦਾ। ਮੈਨੂੰ ਕੋਈ ਔਖਾ ਕੰਮ ਵੀ ਨਹੀਂ ਸੀ ਦੱਸਦਾ। ਹਮਦਰਦੀ ਜਿਤਾਉਂਦੇ ਹੋਏ ਉਸ ਬੰਦੇ ਨੇ ਆਖਿਆ, ਤਾਂ ਤੇ ਤੁਸੀਂ ਗੁਲਾਮੀ ਦੇ ਦਿਨਾਂ ਵਿੱਚ ਠੀਕ ਸੀ। ਇਹ ਆਜ਼ਾਦੀ ਤੁਹਾਨੂੰ ਮਹਿੰਗੀ ਹੀ ਪਈ ਲੱਗਦੀ ਹੈ। ਇਹ ਸੁਣਦਿਆਂ ਨੀਗਰੋ ਨੂੰ ਜੋਸ਼ ਆ ਗਿਆ ਤੇ ਭੱਜ ਕੇ ਖੜ੍ਹਾ ਹੋ ਕੇ ਕਹਿਣ ਲੱਗਾ ਨਹੀਂ ਸ੍ਰੀਮਾਨ ਜੀ ਗ਼ੁਲਾਮੀ ਦੇ ਜੀਵਨ ਨਾਲੋਂ ਮੁਕਤ ਜੀਵਨ ਹਜ਼ਾਰ ਗੁਣਾ ਚੰਗਾ ਏ ਕਿਉਂਕਿ ਹੁਣ ਸਾਨੂੰ ਸਾਡੇ ਜੀਵਨ ਤੇ ਸਿਰਫ਼ ਆਪਣਾ ਹੀ ਅਧਿਕਾਰ ਏ। ਅਸੀਂ ਆਪਣੇ ਜੀਵਨ ਨੂੰ ਸੰਵਾਰਨ ਲਈ ਪੂਰੀ ਤਰਾਂ ਸੁਤੰਤਰ ਹਾਂ। ਇਹ ਕਹਿੰਦਾ ਹੋਇਆ ਰੁਜ਼ਗਾਰ ਦੀ ਭਾਲ ਵਿੱਚ ਕਾਹਲੀ-ਕਾਹਲੀ ਅੱਗੇ ਤੁਰ ਗਿਆ। ਪਤਾ ਨਹੀਂ ਉਸ ਵਿੱਚ ਏਨੀ ਸ਼ਕਤੀ ਹੁਣ ਕਿੱਥੋਂ ਆ ਗਈ ਸੀ।

ਸਾਰ-ਗੁਲਾਮੀ ਪਤਨ ਦਾ ਬੂਹਾ ਏ ਤੇ ਆਜ਼ਾਦੀ ਉੱਨਤੀ ਦਾ ਰਾਹ ਹੈ।

# ਹੁਣ ਵੇਖ ਮੇਰਾ ਕੱਦ ਪੂਰਾ ਏ

ਮਲੇਰਕੋਟਲੇ ਦੇ ਰੱਕੜ੍ਹ ਵਿੱਚ ਬਹਾਦੁਰ ਕੂਕਿਆਂ ਨੂੰ ਸ਼ਰੇਆਮ ਤੋਪਾਂ ਨਾਲ ਉਡਾਉਣ ਲਈ ਅੰਗਰੇਜ਼ਾਂ ਨੇ ਤੋਪਾਂ ਗੱਡੀਆਂ ਹੋਈਆਂ ਸਨ। ਇਹਨਾਂ ਬਹਾਦੁਰਾਂ ਨੇ ਗੋਰੀ ਸਰਕਾਰ ਦੇ ਕਾਨੂੰਨ ਨੂੰ ਤੋੜ ਕੇ ਗਊ ਹੱਤਿਆਰਿਆਂ 'ਤੇ ਹੱਲਾ ਬੋਲ ਦਿੱਤਾ ਸੀ। ਸੋ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ਪਟਿਆਲਾ ਤੇ ਨਾਭਾ ਦੀਆਂ ਤੋਪਾਂ ਮੰਗਵਾ ਕੇ ਉਨ੍ਹਾਂ ਜਾਂਬਾਜ਼ ਕੂਕਿਆਂ ਨੂੰ ਖ਼ਤਮ ਕਰਨ ਦੀ ਯੋਜਨਾ ਬਣਾਈ। ਕੂਕੇ ਵਾਰੀ-ਵਾਰੀ ਜੈਕਾਰੇ ਛੱਡਦੇ ਹੋਏ ਤੋਪ ਦੇ ਸਾਹਮਣੇ ਖੜ੍ਹ ਜਾਂਦੇ ਤੇ ਉਹਨਾਂ ਦਾ ਸਰੀਰ ਗੋਲਿਆਂ ਨਾਲ ਫੀਤਾ-ਫੀਤਾ ਹੋ ਜਾਂਦਾ। ਇੱਕ ਵਰਿਆਮ ਸਿੰਘ ਨਾਂ ਦੇ ਨਾਮਧਾਰੀ ਦੀ ਜਦੋਂ ਵਾਰੀ ਆਈ ਤਾਂ ਇੱਕ ਅਫਸਰ ਨੇ ਉਹਨੂੰ ਪਛਾਣ ਲਿਆ। ਉਹ ਰਾਜੇ ਦਾ ਦੂਰੋਂ ਨੇੜਿਓਂ ਰਿਸ਼ਤੇਦਾਰ ਸੀ ਸੋ ਉਸ ਨੇ ਵਰਿਆਮ ਸਿੰਘ ਨੂੰ ਛੱਡ ਦੇਣ ਦੀ ਸਿਫ਼ਾਰਿਸ਼ ਕੀਤੀ। ਉਸ ਨੂੰ ਛੱਡਣ ਦਾ ਇਹ ਬਹਾਨਾ ਬਣਾਇਆ ਗਿਆ ਕਿ ਜਦੋਂ ਉਹ ਤੋਪ ਦੇ ਨਿਸ਼ਾਨੇ ਅੱਗੇ ਆ ਕੇ ਖੜ੍ਹਾ ਹੋਇਆ ਤਾਂ ਤੋਪਚੀ ਨੇ ਆਖਿਆ, "ਓਏ ਬੰਦਿਆ ਤੇਰਾ ਕੱਦ ਛੋਟਾ ਹੈ, ਤੋਪ ਦਾ ਨਿਸ਼ਾਨਾ ਤੇਰੇ 'ਤੇ ਨਹੀਂ ਬਹਿੰਦਾ ਸੋ ਤੂੰ ਚਲਾ ਜਾ।"

ਵਰਿਆਮ ਸਿੰਘ ਜੋਸ਼ ਵਿੱਚ ਆਇਆ ਤੇ ਭੱਜ ਕੇ ਵਾਹਣ ਵਿੱਚੋਂ ਇੱਟਾਂ ਰੋੜੇ ਚੁੱਕ ਲਿਆਇਆ ਤੇ ਢੀਮਾਂ ਦੀ ਢੇਰੀ ਬਣਾ ਕੇ ਉੱਪਰ ਖੜ੍ਹਾ ਹੋ ਗਿਆ ਤੇ ਲਲਕਾਰਿਆ, "ਹੁਣ ਤਾਂ ਮੇਰਾ ਕਦ ਤੋਪ ਅੱਗੇ ਪੂਰਾ ਏ। ਚਲਾ ਆਪਣੀ ਤੋਪ ਤੇ ਮੈਨੂੰ ਆਪਣੇ ਸ਼ਹੀਦ ਸਾਥੀਆਂ ਨੂੰ ਜਾ ਕੇ ਮਿਲਣ ਦੇ।" ਤੋਪਚੀ ਤੇ ਅਫਸਰ ਹੈਰਾਨ ਸਨ ਕਿ ਇਹ ਕੈਸੇ ਲੋਕ ਨੇ ਜੋ ਮੌਤ ਨੂੰ ਵੀ ਮਖੌਲ ਹੀ ਸਮਝਦੇ ਨੇ। ਤੋਪ ਚੱਲੀ ਤੇ ਵਰਿਆਮ ਸਿੰਘ ਦਾ ਸਰੀਰ ਪੁਰਜਾ-ਪੁਰਜਾ ਹੋ ਕੇ ਬਹੁਤ ਦੂਰ ਤੱਕ ਜਾਕੇ ਡਿੱਗਾ ਤੇ ਉਸਦੀ ਰੂਹ ਆਪਣੇ ਬਹਾਦਰ ਸਾਥੀਆਂ ਦੀ ਰੂਹ ਨਾਲ ਜਾ ਮਿਲੀ।

ਸਾਰ-ਸੂਰਮੇ ਅਣਖ ਪਿੱਛੇ ਮਰਨ ਤੋਂ ਉੱਕਾ ਨਹੀਂ ਡਰਦੇ। ਉਹਨਾਂ ਬਾਹਦਰਾਂ ਦੀਆਂ ਰੂਹਾਂ ਹੀ ਵਾਰ-ਵਾਰ ਜਨਮ ਲੈ ਕੇ ਗੁਲਾਮੀ ਦੇ ਸੰਗਲਾਂ ਨੂੰ ਤੋੜ ਦੇਂਦੀਆਂ ਹਨ।

# ਸੂਰਮੇ ਮੌਤ ਤੋਂ ਬਿਲਕੁਲ ਨਹੀਂ ਡਰਦੇ

ਮਲੇਰਕੋਟਲੇ ਦੇ ਸ਼ਹਿਰੋਂ ਬਾਹਰ ਮੈਦਾਨ ਵਿੱਚ ਤੋਪਾਂ ਨਾਲ ਸੂਰਮਿਆਂ ਨੂੰ ਸ਼ਹੀਦ ਕੀਤਾ ਜਾ ਰਿਹਾ ਸੀ। ਆਹਮਣੇ-ਸਾਹਮਣੇ ਖਲਕਤ ਖੜੀ ਇਹ ਸ਼ਹੀਦੀ ਨਜ਼ਾਰਾ ਵੇਖ ਕੇ ਤਰਾਸ-ਤਰਾਸ ਕਰ ਰਹੀ ਸੀ। ਇੱਕ ਬਾਰ੍ਹਾਂ ਸਾਲਾ ਦਾ ਬਿਸ਼ਨ ਸਿੰਘ ਨਾਂ ਦਾ ਬੱਚਾ ਵੀ ਆਪਣੀ ਵਾਰੀ ਉਡੀਕ ਰਿਹਾ ਸੀ। ਕਾਵਨ ਦੀ ਪਤਨੀ ਉਸ ਕੋਮਲ ਜਿਹੇ ਬੱਚੇ ਨੂੰ ਵੇਖ ਕੇ ਮਮਤਾ ਦੇ ਵੇਗ ਵਿੱਚ ਆ ਗਈ। ਮਾਵਾਂ ਕਿਸੇ ਵੀ ਕੌਮ ਦੀਆਂ ਹੋਣ ਉਹ ਬੱਚੇ ਨੂੰ ਮਰਦਾ ਨਹੀਂ ਵੇਖ ਸਕਦੀਆਂ। ਮੇਮ ਨੇ ਕਾਵਨ ਨੂੰ ਆਖਿਆ, "ਪਿਆਰੇ ਪਤੀ ਜੀ, ਏਸ ਬੱਚੇ ਨੇ ਕੀ ਬਗ਼ਾਵਤ ਵਿੱਚ ਹਿੱਸਾ ਲਿਆ ਹੋਣਾ ਏ। ਵੇਖੋ ਕਿੰਨਾਂ ਸੋਹਣਾ ਤੇ ਮਾਸੂਮ ਏ ਵਿਚਾਰਾ। ਇਹਨੂੰ ਛੱਡ ਦਿਓ ਮੇਰਾ ਤਰਲਾ ਏ।" ਕਾਵਨ ਨੇ ਬੜੇ ਰੋਹਬ ਨਾਲ ਆਖਿਆ, "ਸੱਪਾਂ ਦੇ ਪੁੱਤ ਕਦੀ ਮਿਤ ਨਹੀਂ ਹੋਏ। ਪਰ ਜੇ ਤੂੰ ਕਹਿੰਦੀ ਏ ਤਾਂ ਇਸ ਸ਼ਰਤ 'ਤੇ ਇਸ ਨੂੰ ਛੱਡਿਆ ਜਾ ਸਕਦਾ ਹੈ। ਸ਼ਰਤ ਇਹ ਹੈ ਕਿ ਇਹ ਮੁੰਡਾ ਕਹਿ ਦੇਵੇ ਕਿ ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ। ਮੈਂ ਉਹਨਾਂ ਦੇ ਬਿਲਕੁਲ ਨਾਲ ਨਹੀਂ।"

ਬਿਸ਼ਨ ਸਿੰਘ ਨੂੰ ਕੋਲ ਸੱਦ ਕੇ ਮੇਮ ਨੇ ਆਖਿਆ, "ਬੇਟਾ ਤੇਰੀ ਜਾਨ ਬਚ ਸਕਦੀ ਏ ਜੇ ਤੂੰ ਇਕ ਗੱਲ ਮੰਨ ਕੇ ਕਹਿ ਦੇਵੇਂ ਕਿ ਮੈਂ ਬਿਲਕੁਲ ਇਹਨਾਂ ਕੂਕਿਆਂ ਦੇ ਨਾਲ ਨਹੀਂ ਤੇ ਨਾ ਹੀ ਮੈਂ (ਗੁਰੂ) ਰਾਮ ਸਿੰਘ ਦਾ ਸਿੱਖ ਹਾਂ।" ਇਹ ਸੁਣ ਕੇ ਬਿਸ਼ਨ ਸਿੰਘ ਦੇ ਚਿਹਰੇ 'ਤੇ ਲਾਲੀ ਆ ਗਈ। ਕੁੱਝ ਸੋਚ ਕੇ ਕਹਿਣ ਲੱਗਾ, "ਮੈਨੂੰ ਜੋ ਕੁੱਝ ਤੁਸਾਂ ਕਿਹਾ ਏ, ਉਹ ਮੈਨੂੰ ਕਹਿੰਦਿਆਂ ਸ਼ਰਮ ਆਉਂਦੀ ਏ। ਸੋ ਸਾਹਿਬ ਦੇ ਕੰਨਾਂ ਵਿੱਚ ਜੋ ਕੁੱਝ ਤੁਸੀਂ ਆਖੋ ਆਖ ਦਿਆਂਗਾ।"

ਮੇਮ ਨੇ ਕਾਵਨ ਨਾਲ ਗੱਲ ਕੀਤੀ ਤੇ ਉਸ ਨੇ ਇਸ ਗੱਲ ਨੂੰ ਆਪਣੀ ਜਿੱਤ ਸਮਝਦਿਆਂ ਬਿਸ਼ਨ ਸਿੰਘ ਦੀ ਗੱਲ ਸੁਣਨ ਲਈ ਕਾਵਨ ਨੇ ਆਪਣਾ ਕੰਨ ਉਹਦੇ ਨੇੜੇ ਕੀਤਾ। ਬਿਸ਼ਨ ਸਿੰਘ ਨੇ ਜੋਸ਼ ਵਿੱਚ ਆ ਕੇ ਕਾਵਨ ਦੀ ਦਾੜ੍ਹੀ ਦੋਹਾਂ ਹੱਥਾਂ ਨਾਲ ਫੜ ਲਈ ਝਟਕਾ ਮਾਰ ਕੇ ਧਰਤੀ ਨਾਲ ਲਾ ਦਿੱਤਾ ਤੇ ਕਹਿੰਦਾ ਰਿਹਾ, "ਬਿੱਲਿਆ ਫੇਰ ਆਖੇਂਗਾ ਕਿ ਮੈਂ ਕੂਕਾ ਨਹੀਂ ? ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ ?" ਕੋਲ਼ ਖੜ੍ਹੇ ਲੋਕਾਂ ਨੇ ਛੁਡਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਦਾੜ੍ਹੀ ਉਸ ਨੇ ਉਦੋਂ ਹੀ ਛੱਡੀ ਜਦੋਂ ਪਟਿਆਲਾ ਫ਼ੌਜ ਦੇ ਇੱਕ ਸਿਪਾਹੀ ਨੇ ਤਲਵਾਰ ਨਾਲ ਉਹਦੀਆਂ ਬਾਹਾਂ ਵੱਢ ਕੇ ਇੱਕ ਵਾਰ ਧੌਣ 'ਤੇ ਕਰਕੇ ਸ਼ਹੀਦ ਕਰ ਦਿੱਤਾ। ਕਾਵਨ ਤੇ ਮੇਮ ਡਰੇ ਹੋਏ ਕੰਬ ਰਹੇ ਸਨ।

ਮੌਤ ਕਾਇਰਾਂ ਨੂੰ ਹੀ ਡਰਾਉਂਦੀ ਹੈ ਬਹਾਦਰ ਲੋਕ ਅਣਖ ਪਿੱਛੇ ਮਰਨ ਨੂੰ ਆਪਣਾ ਸੁਭਾਗ ਸਮਝਦੇ ਨੇ।

# ਸੇਵਾ ਮਨੁੱਖ ਨੂੰ ਪਰਮ ਸੁੱਖ ਪ੍ਰਾਪਤ ਕਰਵਾਉਂਦੀ ਹੈ

ਇੱਕ ਵਾਰ ਯੁੱਧਿਸਟਰ ਨੇ ਆਸੁਮੇਧ ਯੱਗ ਕਰਨ ਦਾ ਇਰਾਦਾ ਕੀਤਾ। ਦੂਰ-ਦੂਰ ਤੋਂ ਖ਼ਾਸ ਤੇ ਆਮ ਲੋਕਾਂ ਨੂੰ ਸੱਦਿਆ। ਇਹ ਯੱਗ ਬੜੇ ਵੱਡੇ ਪੈਮਾਨੇ 'ਤੇ ਸੀ। ਇਸ ਲਈ ਕੰਮ ਵੀ ਬਹੁਤ ਸਨ, ਸੋ ਯੁੱਧਿਸਟਰ ਨੇ ਸੋਚਿਆ ਕਿ ਇਸ ਮਹਾਨ ਯੱਗ ਦਾ ਕੰਮ ਕਈ ਲੋਕਾਂ ਵਿੱਚ ਵੰਡ ਦਿੱਤਾ ਜਾਏ ਤਾਂਕਿ ਸਾਰੇ ਕੰਮ ਠੀਕ ਠਾਕ ਹੋ ਸਕਣ ਤੇ ਕਿਸੇ ਤਰ੍ਹਾਂ ਦੀ ਊਣਤਾਈ ਨਾ ਰਹਿ ਜਾਏ। ਉਹਨਾਂ ਨੇ ਕਈ ਕੰਮ ਤਾਂ ਆਪਣੇ ਜ਼ੁੰਮੇ ਕਰ ਲਏ। ਕੁੱਝ ਬਾਕੀ ਦੇ ਕੰਮ ਆਪਣੇ ਚਾਰਾਂ ਭਰਾਵਾਂ ਪਤਨੀ ਦਰੋਪਤੀ, ਮਾਤਾ ਕੁੰਤੀ ਤੇ ਹੋਰ ਸਹਿਯੋਗੀਆਂ ਵਿੱਚ ਵੰਡ ਦਿੱਤੇ। ਜਦੋਂ ਸਾਰੇ ਕੰਮ ਵੰਡੇ ਗਏ ਤਾਂ ਕ੍ਰਿਸ਼ਨ ਮਹਾਰਾਜ ਨੇ ਕਿਹਾ, "ਮੇਰੇ ਲਈ ਵੀ ਕੰਮ ਦੱਸੋ। ਤੁਸਾਂ ਸਾਰਿਆਂ ਆਪੋ ਵਿੱਚ ਵੰਡ ਲੈ ਹਨ। ਮੈਨੂੰ ਕੋਈ ਦੱਸਿਆ ਹੀ ਨਹੀਂ। ਮੈਂ ਬਿਲਕੁਲ ਵਿਹਲਾ ਨਹੀਂ ਬੈਠ ਸਕਦਾ। ਯੁੱਧਿਸਟਰ ਤੇ ਸਾਰੇ ਪਾਂਡਵ ਸ਼੍ਰੀ ਕ੍ਰਿਸ਼ਨ ਜੀ ਤੇ ਬੜੀ ਸ਼ਰਧਾ ਰਖਦੇ ਸਨ। ਏਸ ਲਈ ਸਭ ਨੇ ਮਿਲ ਕੇ ਆਖਿਆ ਤੁਹਾਡੇ ਵਾਸਤੇ ਸਾਡੇ ਕੋਲ ਕੰਮ ਨਹੀਂ। ਤੁਸੀਂ ਬੈਠੇ-ਬੈਠੇ ਧਿਆਨ ਰੱਖੋ ਕਿ ਸਾਰਾ ਕੰਮ ਠੀਕ ਚੱਲ ਰਿਹਾ ਹੈ। ਸ੍ਰੀ ਕ੍ਰਿਸ਼ਨ ਜੀ ਝੱਟ ਬੋਲੇ, "ਮੈ ਬੇਕਾਰ ਤਾਂ ਰਹਿ ਨਹੀਂ ਸਕਦਾ ਸੋ ਕੋਈ ਕੰਮ ਤਾਂ ਮੇਰੇ ਜੋਗਾ ਹੋਵੇਗਾ ਹੀ।" ਯੁੱਧਿਸਟਰ ਨੇ ਕਿਹਾ, "ਮੇਰੇ ਕੋਲ ਤਾਂ ਤੁਹਾਡੇ ਲਈ ਕੋਈ ਕੰਮ ਨਹੀਂ।" ਸ੍ਰੀ ਕ੍ਰਿਸ਼ਨ ਜੀ ਨੇ ਉੱਤਰ ਦਿੱਤਾ, "ਮੈਂ ਆਪਣਾ ਕੰਮ ਲੱਭ ਲਿਆ ਹੈ।" ਪੁੱਛਣ 'ਤੇ ਉਹਨਾਂ ਦੱਸਿਆ ਕਿ ਮੈਂ ਸਭ ਦੀਆਂ ਜੂਠੀਆਂ ਪੱਤਲਾਂ ਚੁੱਕ ਕੇ ਸਫ਼ਾਈ ਕਰਾਂਗਾ। ਇਹ ਸੁਣ ਕੇ ਸਾਰੇ ਹੈਰਾਨ ਰਹਿ ਗਏ ਪਰ ਉਹਨਾਂ ਨੇ ਇਹ ਸਾਰਾ ਕੰਮ ਕੀਤਾ ਤੇ ਬੇਹੱਦ ਸੁਖ ਲਿਆ। ਛੋਟੀ ਤੋਂ ਛੋਟੀ ਸੇਵਾ ਵੀ ਆਦਰਸ਼ਕ ਹੁੰਦੀ ਹੈ। ਦੂਜਿਆਂ ਲਈ ਇੱਕ ਸਦਭਾਵ ਹੈ ਜੋ ਲੋਕ ਕਲਿਆਣ ਨੂੰ ਸਾਕਾਰ ਕਰਦਾ ਹੈ।

ਸਾਰ-ਸੇਵਾ ਕਰਕੇ ਹੀ ਮਨੁੱਖ ਪਰਮ ਸੁੱਖ ਪ੍ਰਾਪਤ ਕਰ ਸਕਦਾ ਹੈ।

# ਪੱਕਾ ਇਰਾਦਾ ਕਿਸੇ ਵੀ ਸੰਕਟ 'ਤੇ ਹਾਵੀ ਹੋ ਜਾਂਦਾ ਹੈ

ਉਨੀਂ ਸੌ ਇੱਕੀ ਵਿੱਚ ਮਹਾਤਮਾ ਗਾਂਧੀ ਜੀ ਨੇ ਅੰਗਰੇਜ਼ਾਂ ਵਿਰੁੱਧ ਸਰਵ ਪੱਖੀ ਬਾਈਕਾਟ ਦਾ ਅੰਦੋਲਨ ਚਲਾਇਆ। ਉਹਨਾਂ ਦੀਆਂ ਸਭ ਵਸਤੂਆਂ ਦਾ ਤਿਆਗ ਕੀਤਾ। ਇਹ ਅੰਦੋਲਨ ਦੇਸ਼ ਭਰ ਵਿੱਚ ਫੈਲ ਗਿਆ। ਬਨਾਰਸ ਦੀ ਇੱਕ ਘਟਨਾ ਦੱਸੀ ਜਾਂਦੀ ਹੈ। ਇਸ ਅੰਦੋਲਨ ਵਿੱਚ ਵਿਦਿਆਰਥੀ ਪੂਰੀ ਤਰ੍ਹਾਂ ਸ਼ਾਮਲ ਹੋਏ। ਇੱਕ ਦਿਨ ਕੁੱਝ ਵਿਦਿਆਰਥੀ ਭਾਰਤ ਮਾਤਾ ਦੀ ਜੈ ਦੇ ਨਾਅਰੇ ਲਾਉਂਦੇ ਹੋਏ ਜਲੂਸ ਦੀ ਸ਼ਕਲ ਵਿੱਚ ਜਾ ਰਹੇ ਸਨ। ਉਹਨਾਂ ਦੀ ਅਗਵਾਈ ਪੰਦਰ੍ਹਾਂ ਸਾਲ ਦਾ ਚੰਦਰ ਸ਼ੇਖਰ ਨਾਂ ਦਾ ਵਿਦਿਆਰਥੀ ਕਰ ਰਿਹਾ ਸੀ। ਦੇਸ਼ ਭਗਤੀ ਨਾਲ ਭਰੇ ਇਨ੍ਹਾਂ ਜਵਾਨਾਂ ਦੇ ਸਾਹਮਣੇ ਅਚਾਨਕ ਪੁਲੀਸ ਆ ਗਈ ਤੇ ਉਹਨਾਂ ਨੇ ਸਭ ਨੂੰ ਹੱਥਕੜੀ ਲਾ ਲਈ। ਚੰਦਰ ਸ਼ੇਖਰ ਹਾਲਾਂਕਿ ਉਹਨਾਂ ਦਾ ਨੇਤਾ ਸੀ ਇਸ ਲਈ ਪੁੱਛਗਿੱਛ ਵੀ ਬਹੁਤੀ ਉਸ ਦੀ ਹੋਈ। ਜੱਜ ਨੇ ਚੰਦਰ ਸ਼ੇਖਰ ਨੂੰ ਪੁਛਿਆ, "ਤੇਰਾ ਨਾਂ ਕੀ ਹੈ ?" ਚੰਦਰ ਸ਼ੇਖਰ ਨੇ ਨਿਡਰ ਹੋ ਕੇ ਆਖਿਆ, "ਆਜ਼ਾਦ।" ਅਗਲਾ ਪ੍ਰਸ਼ਨ ਜੱਜ ਨੇ ਕੀਤਾ, "ਤੇਰੇ ਪਿਤਾ ਦਾ ਕੀ ਨਾਂ ਹੈ ?" ਉਸਨੇ ਨਿਡਰਤਾ ਨਾਲ ਉੱਤਰ ਦਿੱਤਾ, "ਸੁਤੰਤਰ"। ਜੱਜ ਨੇ ਖਿੱਝ ਕੇ ਫੇਰ ਕਿਹਾ, "ਤੇਰਾ ਘਰ ਕਿਥੇ ਹੈ ?" ਚੰਦਰ ਸ਼ੇਖਰ ਨੇ ਬੜੇ ਗੌਰਵ ਨਾਲ ਆਖਿਆ, "ਜੇਲ੍ਹ"। ਜੱਜ ਨੇ ਉਸ ਨੂੰ ਬੈਂਤ ਮਾਰਨ ਲਈ ਹੁਕਮ ਦਿੱਤਾ। ਪੁਲੀਸ ਨੇ ਬੈਤ ਮਾਰ-ਮਾਰ ਕੇ ਚੰਦਰ ਸ਼ੇਖਰ ਨੂੰ ਲਹੂ-ਲੁਹਾਨ ਕਰ ਦਿੱਤਾ ਪਰ ਉਹ ਭਾਰਤ ਮਾਤਾ ਦੀ ਜੈ ਹੀ ਬੋਲਦਾ ਰਿਹਾ। ਅਖੀਰਲੇ ਬੈਂਤ ਨਾਲ ਉਹ ਬੇਹੋਸ਼ ਹੋ ਕੇ ਡਿੱਗ ਪਿਆ। ਜਦੋਂ ਹੋਸ਼ ਆਈ ਤਾਂ ਉਸੇ ਤਰ੍ਹਾਂ ਭਾਰਤ ਮਾਤਾ ਦੀ ਜੈ ਦੇ ਨਾਅਰੇ ਲਾਉਂਦਾ ਹੋਇਆ ਘਰ ਨੂੰ ਚੱਲ ਪਿਆ। ਉਹਦੀ ਦਲੇਰੀ 'ਤੇ ਦੇਸ਼ ਭਗਤੀ ਨੂੰ ਵੇਖ ਕੇ ਸ਼ਹਿਰ ਵਾਸੀਆਂ ਵੱਲੋਂ ਉਹਦਾ ਸਨਮਾਨ ਕੀਤਾ ਗਿਆ। ਉਸੇ ਚੰਦਰ ਸ਼ੇਖਰ ਆਜ਼ਾਦ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਪੂਰਾ ਯੋਗਦਾਨ ਪਾਇਆ। ਜਦੋਂ ਮਨ ਵਿੱਚ ਕੁੱਝ ਵੱਡਾ ਕਰਨ ਦਾ ਇਰਾਦਾ ਹੋਵੇ ਤਾਂ ਸਰੀਰਕ ਕਸ਼ਟ ਕੋਈ ਮਹਤੱਤਾ ਨਹੀਂ ਰੱਖਦਾ। ਇਹ ਹੀ ਜਾਂਬਾਜ਼ ਚੰਦਰ ਸ਼ੇਖਰ ਆਜ਼ਾਦ ਨੂੰ ਸ਼ਹੀਦ ਭਗਤ ਸਿੰਘ ਦੇ ਨਾਲ ਦੇਸ਼ ਲਈ ਕੁਰਬਾਨ ਹੋਣ ਲਈ ਤਿਆਰ ਕੀਤਾ।

# ਗਿਆਨ ਆਤਮਾ ਦੀ ਉਨਤੀ ਲਈ ਸਭ ਤੋਂ ਵਧੀਆ ਸਾਧਨ

ਰਿਸ਼ੀ ਉਦਾਲਕ ਨੇ ਵਿਸ਼ਵ ਜਿੱਤ ਦਾ ਯੱਗ ਕੀਤੀ। ਯੱਗ ਤੋਂ ਪਿਛੋਂ ਦਾਨ ਕਰਨ ਦੀ ਪਰੰਪਰਾ ਹੈ। ਉਦਾਲਕ ਨੇ ਆਉਣ ਵਾਲਿਆਂ ਨੂੰ ਗਊਆਂ ਦਾਨ ਕੀਤੀਆ। ਜਿਸ ਨੇ ਜੋ ਵੀ ਮੰਗਿਆ ਦੇ ਦਿੱਤਾ। ਕੋਲ ਹੀ ਉਹਨਾਂ ਦਾ ਬੇਟਾ ਨਚਿਕੇਤਾ ਬੈਠਾ ਸੀ। ਉਸ ਨੇ ਵੇਖਿਆ ਉਹ ਗਊਆਂ ਵੀ ਦਾਨ ਕੀਤੀਆਂ ਜਾ ਰਹੀਆਂ ਹਨ, ਜਿਨ੍ਹਾਂ ਨੇ ਦੁੱਧ ਦੇਣਾ ਬੰਦ ਕਰ ਦਿੱਤਾ ਹੋਇਆ ਸੀ। ਨਚਿਕੇਤਾ ਸਮਝ ਨਹੀਂ ਸਕਿਆ ਕਿ ਜਿਨ੍ਹਾਂ ਗਊਆਂ ਨੂੰ ਪਾਲਣ ਦਾ ਕੋਈ ਫਾਇਦਾ ਨਹੀਂ, ਉਨ੍ਹਾਂ ਨੂੰ ਦਾਨ ਦੇਣਾ ਠੀਕ ਨਹੀਂ। ਉਸ ਨੇ ਪਿਤਾ ਨੂੰ ਕਹਿ ਹੀ ਦਿੱਤਾ ਕਿ "ਇਹਨਾਂ ਵਡੇਰੀਆਂ ਗਊਆਂ ਨੂੰ ਦਾਨ ਨਹੀਂ ਕਰਨਾ ਚਾਹੀਦਾ।" ਪਿਤਾ ਨੇ ਉੱਤਰ ਦਿੱਤਾ,"ਦਾਨ ਵਿੱਚ ਸਭ ਕੁੱਝ ਚਲਦਾ ਹੈ।" ਨਚਿਕੇਤਾ ਨੇ ਫੇਰ ਸਵਾਲ ਕੀਤਾ,"ਫੇਰ ਤਾਂ ਮੈਂ ਵੀ ਦਾਨ ਦੀ ਵਸਤੂ ਹੀ ਹਾਂ। ਤੁਸੀਂ ਮੈਨੂੰ ਕਿਸਨੂੰ ਦਾਨ ਕਰੋਗੇ।" ਪਿਤਾ ਨੇ ਖਿੱਝ ਕੇ ਆਖਿਆ, "ਜਾ ਮੈਂ ਤੈਨੂੰ ਯਮਰਾਜ ਦੇ ਦਾਨ ਕਰਦਾ ਹਾਂ।" ਪਿਤਾ ਦੀ ਆਗਿਆ ਦਾ ਪਾਲਣ ਕਰਦੇ ਹੋਏ ਨਚਿਕੇਤਾ ਯਮਰਾਜ ਦੇ ਘਰ ਚਲਾ ਗਿਆ। ਯਮਰਾਜ ਕਿਤੇ ਬਾਹਰ ਗਿਆ ਹੋਇਆ ਸੀ। ਉਹ ਜਦੋਂ ਘਰ ਆਏ ਤਾਂ ਨਚਿਕੇਤਾ ਨੇ ਆਪਣੀ ਸਾਰੀ ਵਿਥਿਆ ਦੱਸੀ। ਯਮਰਾਜ ਬਹੁਤ ਖੁਸ਼ ਹੋਏ ਤੇ ਕਿਹਾ,"ਤੂੰ ਕੋਈ ਵੀ ਵਰ ਮੰਗ।" ਪਰ ਨਚਿਕੇਤਾ ਨੇ ਕਿਹਾ, "ਮਹਾਰਾਜ ਮੇਰੀ ਇੱਕ ਜਿਗਿਆਸਾ ਦਾ ਨਿਵਾਰਨ ਕਰੋ। ਕਿਰਪਾ ਕਰਕੇ ਦੱਸੋ ਕਿ ਮਰਨ ਤੋਂ ਬਾਅਦ ਜੀਵਨ ਹੈ ਕਿ ਨਹੀਂ।" ਯਮਰਾਜ ਨੇ ਕਿਹਾ,"ਬੇਟਾ ਇਹ ਕੋਈ ਮੰਗਣ ਵਾਲਾ ਵਰ ਨਹੀਂ, ਤੂੰ ਕੁਝ ਹੋਰ ਮੰਗ ਲੈ।" ਪਰ ਨਚਿਕੇਤਾ ਆਪਣੀ ਗੱਲ 'ਤੇ ਅੜਿਆ ਰਿਹਾ। ਉਸ ਨੇ ਕਿਹਾ, "ਜੀਵਨ ਮੌਤ ਦੇ ਗਿਆਨ ਬਾਰੇ ਆਪ ਤੋਂ ਵਧ ਹੋਰ ਕੋਈ ਨਹੀਂ ਗਿਆਨ ਦੇ ਸਕਦਾ ਹੈ।" ਯਮਰਾਜ ਨੇ ਉਤਰ ਦਿੱਤਾ,"ਗਿਆਨੀ ਨਾ ਜੰਮਦਾ ਹੈ ਨਾ ਮਰਦਾ ਹੈ। ਉਹ ਸਦਾ ਅਜਨਮ ਤੇ ਸ਼ਕਤੀਵਾਨ ਹੈ।" ਉਹਨਾਂ ਨੇ ਨਚਿਕੇਤਾ ਨੂੰ ਜੋ ਗਿਆਨ ਦਿੱਤਾ ਕਟੋਪਨਿਸ਼ਟ ਦੇ ਜਰੀਏ ਗੀਤਾ ਵਿੱਚ ਅਰਜੁਨ ਨੂੰ ਵੀ ਦਿੱਤਾ ਗਿਆ ਹੈ। ਗਿਆਨ ਆਤਮਾ ਦੀ ਉੱਨਤੀ ਲਈ ਸਭ ਤੋਂ ਵਧੀਆ ਸਾਧਨ ਹੈ।

# ਨੀਅਤ ਸਾਫ਼ ਤਾਂ ਸਭ ਕੰਮ ਰਾਸ

ਗੁਜਰਾਂਵਾਲੇ ਦੇ ਇੱਕ ਸੇਠ ਨੂੰ ਵਪਾਰ ਵਿੱਚ ਬਹੁਤ ਘਾਟਾ ਪਿਆ। ਵਪਾਰ ਵਿੱਚ ਉਹ ਇੱਕ ਦਿਨ ਲਾਹੌਰ ਤੋਂ ਗੁਜਰਾਂਵਾਲੇ ਆ ਰਿਹਾ ਸੀ। ਕਿਤੋਂ ਰਕਮ ਲੈਣ ਗਿਆ ਹੋਇਆ। ਲਹਿਣੇਦਾਰਾਂ ਤੋਂ ਤੰਗ ਆ ਕੇ ਉਸ ਨੇ ਆਪਣੀ ਜੇਬ ਆਪ ਹੀ ਕੱਟ ਲਈ ਤਾਂ ਘਰ ਆ ਕੇ ਲੋਕਾਂ ਨੂੰ ਕਹਿ ਦਿੱਤਾ ਕਿ ਮੈਂ ਰਕਮ ਲੈ ਕੇ ਆ ਰਿਹਾ ਸਾਂ ਕਿ ਮੇਰੀਆਂ ਦੋਵੇਂ ਜੇਬਾਂ ਕਿਸੇ ਨੇ ਕੱਟ ਲਈਆਂ। ਸੋ ਉਸ ਨੇ ਇੱਕ ਤਰ੍ਹਾਂ ਆਪਣਾ ਦਿਵਾਲਾ ਹੀ ਕੱਢ ਦਿੱਤਾ। ਲੋਕ ਕੀ ਕਰ ਸਕਦੇ ਸਨ ? ਮਨ ਮਸੋਸ ਕੇ ਚੁੱਪ ਕਰ ਗਏ। ਕੁੱਝ ਦਿਨਾਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਜਰਾਂਵਾਲੇ ਆਏ। ਉਹਨਾਂ ਨੇ ਸੇਠ ਨੂੰ ਪਾਸੇ ਕਰਕੇ ਪੁੱਛਿਆ ਕਿ ਠੀਕ ਹੀ ਤੇਰੀਆਂ ਜੇਬਾਂ ਕੱਟੀਆਂ ਗਈਆਂ ਸਨ ਕਿ ਬਣਾਈ ਹੋਈ ਗੱਲ ਹੈ। ਸੇਠ ਦੀਆਂ ਅੱਖਾਂ 'ਚ ਅੱਥਰੂ ਆ ਗਏ ਕਿ ਗਰੀਬ ਨਿਵਾਜ! ਜੇਬਾਂ ਮੈਂ ਆਪ ਹੀ ਕੱਟ ਕੇ ਲੋਕਾਂ ਵਿੱਚ ਰੌਲਾ ਪਾ ਦਿੱਤਾ ਸੀ। ਮੈਨੂੰ ਵਪਾਰ ਵਿੱਚ ਬਹੁਤ ਘਾਟਾ ਪੈ ਗਿਆ ਸੀ। ਉਹਨਾਂ ਬਹੁਤ ਤੰਗ ਕੀਤਾ ਸੀ ਤੇ ਇਸੇ ਤੰਗੀ ਤੋਂ ਬਚਣ ਲਈ ਮੈਂ ਇਹ ਰਾਹ ਫੜ੍ਹਿਆ ਸੀ। ਹਜ਼ੂਰ ਨੇ ਫਰਮਾਇਆ ਇਹ ਗੱਲ ਠੀਕ ਨਹੀਂ ਹੋਈ ਤੇ ਨਾਮਧਾਰੀਆਂ ਨੂੰ ਤੇ ਇਹੋ ਜਿਹੀ ਗੱਲ ਤਾਂ ਬਿਲਕੁਲ ਹੀ ਨਹੀਂ ਕਰਨੀ ਚਾਹੀਦੀ, ਸੇਠ ਨੇ ਸਨਿਮਰ ਕਿਹਾ ਕਿ ਆਪ ਕ੍ਰਿਪਾ ਕਰੋ ਜੋ ਮੈਂ ਉਸੇ ਤਰ੍ਹਾਂ ਸਮਰਿਧ ਹੋ ਜਾਵਾਂ ਤਾਂ ਮੈਂ ਲਹਿਣੇਦਾਰਾਂ ਦਾ ਪੈਸਾ-ਪੈਸਾ ਸਣੇ ਵਿਆਜ ਚੁਕਾ ਦੇਵਾਂਗਾ। ਸਤਿਗੁਰੂ ਜੀ ਨੇ ਖ਼ੁਸ਼ ਹੋ ਕੇ ਵਰ ਦਿੱਤਾ ਜੇ ਤੇਰੀ ਨੀਯਤ ਠੀਕ ਹੈ ਤਾਂ ਸਭ ਕੁੱਝ ਠੀਕ ਹੋ ਜਾਏਗਾ। ਸੇਠ ਨੇ ਹੈਦਰਾਬਾਦ ਜਾ ਕੇ ਨਿਜ਼ਾਮ ਦਾ ਰਸਦ ਪੁਚਾਣ ਦਾ ਠੇਕਾ ਲੈ ਲਿਆ। ਕਰਾਮਾਤ ਇਹ ਹੋਈ ਕਿ ਕੁੱਝ ਸਾਲਾਂ ਵਿੱਚ ਹੀ ਫੇਰ ਉਸੇ ਤਰ੍ਹਾਂ ਮਾਲਾਮਾਲ ਹੋ ਗਿਆ। ਵਾਅਦੇ ਮੁਤਾਬਿਕ ਸਭ ਲਹਿਣੇਦਾਰਾਂ ਨੂੰ ਸੱਦਿਆ ਤੇ ਉਹਨਾਂ ਦੇ ਖਾਤਾ ਕੱਢਾ ਕੇ ਸਭ ਦੀਆਂ ਰਕਮਾਂ ਸਣੇ ਵਿਆਜ ਪਰਤਾ ਕੇ ਸਤਿਗੁਰੂ ਜੀ ਦਾ ਦਿਲੋਂ ਧੰਨਵਾਦ ਕੀਤਾ। ਹੈਦਰਾਬਾਦ ਵਿੱਚ ਬਿਸਕੁਟ ਬਣਾਉਣ ਵਾਲੀਆਂ ਸਭ ਫੈਕਟਰੀਆਂ ਉਸੇ ਸੇਠ ਦੇ ਪਰਿਵਾਰ ਦੀਆਂ ਹਨ।

ਸਾਰ-ਨੀਅਤ ਸਾਫ਼ ਹੋਵੇ ਤਾਂ ਸਭ ਕੰਮ ਰਾਸ ਹੋ ਜਾਂਦੇ ਹਨ।

# ਬਹਾਦਰ ਲੋਕਾਂ ਨੂੰ ਪ੍ਰਣਾਮ

ਅਠਾਰ੍ਹਾਂ ਸੌ ਸਤਵੰਜਾ ਦੀ ਜੰਗ ਦੇ ਅਸਫ਼ਲ ਹੋਣ ਤੋਂ ਬਾਅਦ ਫੇਰ ਆਜ਼ਾਦੀ ਦੀ ਜੰਗ ਛੇੜਣ ਵਾਲੇ ਪਹਿਲੇ ਸਤਿਗੁਰੂ ਰਾਮ ਸਿੰਘ ਜੀ ਦਾ ਸ੍ਰੀ ਭੈਣੀ ਸਾਹਿਬ ਵਿਖੇ ਦੀਵਾਨ ਵਿੱਚ ਸ਼ੋਭਭਤ ਸਨ। ਚਾਰ ਪੰਜ ਸਿੰਘਾਂ ਨੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਨਜ਼ਰਾਂ ਭਰ ਕੇ ਉਹਨਾਂ ਵੱਲ ਵੇਖਿਆ ਤੇ ਹੁਕਮ ਕੀਤਾ, "ਸੁਨਾਓ ਬਈ ਅੰਮ੍ਰਿਤਸਰੀਓ! ਕੀ ਹਾਲ ਏ ਮਾਝੇ ਦੀ ਸੰਗਤ ਦਾ?" ਆਉਣ ਵਾਲਿਆਂ ਗੱਲ ਸ਼ੁਰੂ ਕੀਤੀ, "ਠੀਕ ਠਾਕ ਏ ਆਪ ਜੀ ਦੀ ਬਹੁਤ ਕਿਰਪਾ ਹੈ।" ਅੰਮ੍ਰਿਤਸਰ ਹਰਿਮੰਦਰ ਸਾਹਿਬ ਕੋਲ ਅੰਗਰੇਜ਼ਾਂ ਬੁਚੜਖਾਨਾ ਖੋਲ ਦਿੱਤਾ ਸੀ। ਗਊਆਂ ਰੋਜ਼ ਕਤਲ ਹੁੰਦੀਆਂ ਤੇ ਗਊ ਮਾਸ ਦੀਆਂ ਬੋਟੀਆਂ ਲੈ ਕੇ ਇੱਲਾਂ ਉਡਦੀਆਂ ਸਨ ਤੇ ਬੋਟੀਆਂ ਪਵਿਤਰ ਸਰੋਵਰ ਵਿੱਚ ਡਿਗਦੀਆਂ ਵੇਖ ਕੇ ਅਸੀਂ ਸਹਾਰ ਨਹੀਂ ਸਕੇ। ਰਾਤੋ ਰਾਤ ਉਹਨਾਂ ਗਊ ਹੱਤਿਆਰਿਆਂ ਨੂੰ ਸ਼ੋਧ ਆਏ ਹਾਂ। ਸ੍ਰੀ ਸਤਿਗੁਰੂ ਜੀ ਨੇ ਪੁਛਿਆ, "ਫੇਰ ਕੋਈ ਫੜਾ ਫੜੀ ਨਹੀਂ ਹੋਈ।" "ਪਾਤਸ਼ਾਹੋ ਸਾਡਾ ਤਾਂ ਕਿਸੇ ਨੂੰ ਪਤਾ ਹੀ ਨਹੀਂ ਲੱਗਾ। ਹੋਰ ਕੋਈ ਫੜੇ ਗਏ ਹਨ ਤੇ ਕੁੱਟ ਦੇ ਮਾਰੇ ਉਹ ਮੰਨ ਗਏ ਹਨ।" ਸ੍ਰੀ ਸਤਿਗੁਰੂ ਨੇ ਹੁਕਮ ਕੀਤਾ, "ਵਾਹ ਭਾਈ ਵਾਹ! ਤੁਸੀਂ ਚੰਗੇ ਕਿਸਾਨ ਹੋ ਖੇਤ ਵੱਢ ਕੇ ਬੋਹਲ ਬਿਠਾ ਕੇ ਕਿਸੇ ਹੋਰ ਨੂੰ ਦੇ ਆਏ ਹੋ। ਜਾਓ! ਜਾਕੇ ਆਪਣਾ ਜੁਰਮ ਮੰਨੋ ਤੇ ਉਹਨਾਂ ਬੇ ਕਸੂਰਿਆਂ ਦੀ ਜਾਣ ਛੁਡਾਓ। ਜੇ ਉਹ ਸਜ਼ਾ ਪਾ ਗਏ ਤਾਂ ਤੁਸੀਂ ਕਦੇ ਵੀ ਬਖਸ਼ੇ ਨਹੀਂ ਜਾਓਗੇ।" ਉਹ ਚਾਰੇ ਸਿੰਘ ਉਸੇ ਵੇਲੇ ਵਾਪਸ ਮੁੜੇ ਤੇ ਸਵੇਰੇ ਜੱਜ ਦੇ ਸਾਹਮਣੇ ਆਪਣਾ ਜੁਰਮ ਮੰਨ ਲਿਆ। "ਅਸਾਂ ਹੀ ਬੁੱਚੜ ਕਤਲ ਕੀਤੇ ਹਨ। ਇਹ ਫੜ੍ਹੇ ਹੋਏ ਮੁਲਜ਼ਮ ਤਾਂ ਕੁੱਟ ਤੋਂ ਡਰਦੇ ਮੰਨ ਗਏ ਹਨ।" ਜੱਜ ਨੇ ਹੈਰਾਨ ਹੋ ਕੇ ਆਖਿਆ। ਇਹ ਕਿਵੇਂ ਹੋ ਸਕਦਾ ਏ ਕਤਲ ਕੇਸ ਵਿੱਚ ਗਵਾਹੀਆਂ ਹੋ ਗਈਆਂ ਨੇ ਤੇ ਜੁਰਮ ਆਇਦ ਹੋ ਚੁਕੇ ਹਨ। ਤੁਸੀਂ ਝੂਠ ਬੋਲਦੇ ਹੋ। ਉਹਨਾਂ ਚੋਹਾਂ ਨੇ ਆਪਣੇ ਹਥਿਆਰ ਵਿਖਾਏ ਜਿਨ੍ਹਾਂ ਨਾਲ ਉਹਨਾਂ ਇਹ ਕਾਰਾ ਕੀਤਾ ਸੀ। ਸਾਰਾ ਕੇਸ ਫੇਰ ਉਠਾਇਆ ਗਿਆ ਤੇ ਉਹਨਾਂ ਨੂੰ ਕੰਪਨੀ ਬਾਗ ਵਿੱਚ ਇੱਕ ਬੋਹੜ ਨਾਲ ਫਾਂਸੀ ਦੇਣ ਲੱਗੇ ਤਾਂ ਉਹਨਾ ਸ਼ਰਤਾਂ ਰੱਖੀਆਂ। ਪਹਿਲੀ ਸਾਨੂੰ ਇਸ਼ਨਾਨ ਕਰ ਲੈਣ ਦਿੱਤਾ ਜਾਵੇ। ਦੂਸਰੀ ਸਾਡੇ ਗਲ੍ਹਾਂ 'ਚ ਚੰਮ ਦੇ ਰੱਸੇ ਨਾ ਪਾਏ ਜਾਣ ਫਾਂਸੀ ਦੇਣ ਲੱਗਿਆਂ। ਤੀਸਰੀ ਅਸੀਂ ਫਾਂਸੀ ਦੇ ਰੱਸੇ ਆਪ ਗਲ਼ ਪਾਵਾਂਗੇ। ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਗਈਆਂ ਤੇ ਉਹ ਹੱਸ-ਹੱਸ ਕੇ ਸ਼ਬਦ ਪੜ੍ਹਦੇ ਹੋਏ ਫਾਂਸੀ ਦੇ ਰੱਸੇ ਪਾ ਕੇ ਸ਼ਹੀਦ ਹੋ ਗਏ। ਪ੍ਰਣਾਮ ਹੈ ਐਸੇ ਤੇ ਜਵਾਂਮਰਦ ਜਵਾਨ ਲੋਕਾਂ ਨੂੰ।

## ਜ਼ਖ਼ਮੀ ਹਥਿਆਰ ਦਾ ਹੋਵੇ ਭਾਵੇਂ ਜ਼ੁਬਾਨ ਦ ਮਨ ਸਾਫ ਹੋਵੇ ਤਾਂ ਮਿਟ ਜਾਂਦਾ ਹੈ

ਬਹੁਤ ਪਹਿਲਾਂ ਦੀ ਗੱਲ ਹੈ। ਕਿਸੇ ਸ਼ਹਿਰ ਵਿੱਚ ਦੋ ਮਿੱਤਰ ਰਹਿੰਦੇ ਸਨ। ਇੱਕ ਦਾ ਨਾਂ ਵਿਜੇ ਤੇ ਦੂਸਰੇ ਦਾ ਮੋਹਨ ਸੀ। ਦੋਵੇਂ ਵਪਾਰ ਵੀ ਰਲ ਕੇ ਹੀ ਕਰਦੇ ਸਨ। ਦੋਹਾਂ ਦੇ ਪਰਿਵਾਰਾਂ ਵਿੱਚ ਬਹੁਤ ਪਿਆਰ ਸੀ। ਮੰਦੇਭਾਗੀ ਵਪਾਰ ਦੇ ਮਸਲੇ ਉਹਨਾਂ ਵਿੱਚ ਝਗੜਾ ਹੋ ਗਿਆ। ਮੋਹਨ ਨੇ ਆਪੇ ਤੋਂ ਬਾਹਰ ਹੋ ਕੇ ਵਿਜੇ ਨੂੰ ਆਖਿਆ, "ਗਧੇ ਦੇ ਬੱਚੇ ਦੀ ਅਕਲ ਕੰਮ ਨਹੀਂ ਕਰਦੀ ਜੋ ਮੇਰੀ ਗੱਲ ਸਮਝ ਨਹੀਂ ਰਿਹਾ।" ਵਿਜੇ ਨੇ ਵੀ ਗਰਮ ਹੁੰਦਿਆਂ ਕਿਹਾ, "ਤੂੰ ਮੇਰੇ ਪਿਤਾ ਨੂੰ ਗਾਲ੍ਹ ਕੱਢੀ। ਖਲੋ ਜਾ ਮੈਂ ਤੈਨੂੰ ਮਜ਼ਾ ਚਖਾਂਦਾ ਹਾਂ।" ਉਸ ਨੇ ਛੁਰਾ ਕੱਢ ਕੇ ਮੋਹਨ ਤੇ ਵਾਰ ਕਰ ਦਿੱਤਾ। ਮੋਹਨ ਦੀ ਬਾਂਹ 'ਤੇ ਡੂੰਘਾ ਜ਼ਖ਼ਮ ਹੋ ਗਿਆ। ਦੋਵਾਂ ਦੇ ਪਰਿਵਾਰ ਉਹਨਾਂ ਨੂੰ ਛੁਡਾਇਆ। ਜ਼ਖ਼ਮ ਜਦੋਂ ਠੀਕ ਹੋ ਗਿਆ ਤਾਂ ਕੁਝ ਦਿਨ ਬਾਅਦ ਮੋਹਨ ਨੇ ਸੋਚਿਆ ਵਿਜੇ ਹੈ ਤਾਂ ਮਿੱਤਰ ਹੀ ਗੁਸੇ ਵਿੱਚ ਇਹ ਸਭ ਹੋ ਗਿਆ। ਉਹ ਵਿਜੈ ਨੂੰ ਮਿਲਣ ਲਈ ਉਸ ਦੇ ਘਰ ਚਲਾ ਗਿਆ। ਵਿਜੇ ਦਾ ਮਨ ਸਾਫ਼ ਨਹੀਂ ਸੀ। ਉਹ ਮੋਹਨ ਨੂੰ ਵੇਖ ਕੇ ਪਾਸੇ ਹੋ ਗਿਆ। ਵਿਜੇ ਨੇ ਆਪਣਾ ਵਪਾਰ ਹੀ ਅੱਡ ਕਰ ਲਿਆ ਪਰ ਮੋਹਨ ਆਪਣੇ ਮਿੱਤਰ ਨਹੀਂ ਸੀ ਭੁਲਿਆ। ਆਖ਼ਰ ਇੱਕ ਦਿਨ ਉਸ ਨੇ ਮੋਹਨ ਦੇ ਘਰ ਜਾ ਕੇ ਆਖਿਆ, "ਵੇਖ ਦੋਸਤ ਮੇਰਾ ਜ਼ਖ਼ਮ ਠੀਕ ਹੋ ਗਿਆ ਏ। ਤੂੰ ਵੀ ਆਪਣਾ ਮਨ ਹੁਣ ਠੀਕ ਕਰ ਲੈ।" ਵਿਜੇ ਨੇ ਉੱਤਰ ਦਿੱਤਾ, "ਹਥਿਆਰ ਦਾ ਜ਼ਖ਼ਮ ਤਾਂ ਮਿਟ ਜਾਂਦਾ ਹੈ ਪਰ ਗੱਲ ਦਾ ਫੱਟ ਨਹੀਂ ਮਿਟਦਾ।" ਮੋਹਨ ਨੇ ਭਰੇ ਗਲੇ ਨਾਲ ਆਖਿਆ, "ਮੈਂ ਅੰਤਰ ਮਨੋਂ ਤੇਰੇ ਤੋਂ ਮੁਆਫ਼ੀ ਮੰਗ ਰਿਹਾਂ ਹਾਂ।" ਮੋਹਨ ਦੀਆਂ ਅੱਖਾਂ 'ਚੋਂ ਅੱਥਰੂ ਆ ਗਏ ਤੇ ਉਸ ਦੀ ਪਿਆਰ ਭਰੀ ਬੋਲੀ ਨੇ ਵਿਜੇ ਦਾ ਮਨ ਜਿੱਤ ਲਿਆ। ਉਸ ਦਾ ਗੁੱਸਾ ਕਾਫੂਰ ਹੋ ਗਿਆ। ਦੋਵਾਂ ਮਿੱਤਰਾਂ ਦਾ ਦੋਸਤਾਨਾ ਨਵੇਂ ਸਿਰਿਓਂ ਪੱਕਾ ਹੋ ਗਿਆ। ਸੱਚ ਤਾਂ ਇਹ ਹੈ ਕਿ ਫੱਟ ਭਾਵੇਂ ਹਥਿਆਰ ਦਾ ਹੋਵੇ ਭਾਵੇਂ ਜ਼ੁਬਾਨ ਦਾ ਅੰਦਰ ਦੇ ਅੰਦਰ ਜ਼ਹਿਰ ਤੋਂ ਬਣਦਾ ਏ। ਜੇ ਮਨ ਨੂੰ ਸਾਫ਼ ਕਰ ਲਿਆ ਜਾਏ ਤੇ ਵੈਰ ਭਾਵ ਭੁਲਾ ਦਿੱਤਾ ਜਾਏ ਤਾਂ ਆਤਮਿਕ ਸੁੱਖ ਦੀ ਸਹਿਜ ਉਪਲਬਧੀ ਹੁੰਦੀ ਏ।

# ਆਪਣੀ ਲਖਸ਼ ਪ੍ਰਾਪਤੀ ਲਈ ਦ੍ਰਿੜ ਹੌਸਲੇ ਦੀ ਲੋੜ ਹੁੰਦੀ ਹੈ

ਬਹੁਤ ਪਹਿਲਾਂ ਯੂਰਪ ਦੇ ਦੇਸ਼ਾਂ ਆਸਟਰੀਆ ਤੇ ਬਰੇਸ਼ੀਆ ਵਿੱਚ ਜੰਗ ਹੋ ਗਿਆ ਸੀ। ਬਰੇਸ਼ੀਆ ਦੀ ਫੌਜ਼ ਆਸਟਰੀਆ ਦੇ ਸਾਹਮਣੇ ਕਮਜ਼ੋਰ ਹੁੰਦੀ ਜਾ ਰਹੀ ਸੀ। ਆਸਟਰੀਆ ਦਾ ਸੈਨਾਪਤ ਜਨਰਲ ਲਵਾਨ ਆਇਕ ਲੈਂਡ ਦਾ ਨਾਗਰਿਕ ਸੀ ਤੇ ਬਹੁਤ ਨੀਤੀਵਾਨ ਸੀ। ਬਰੇਸ਼ੀਆ ਨੇ ਮੰਤਰੀਆਂ ਦੀ ਬੈਠਕ ਇੱਕ ਸਕੰਟ ਦੇ ਸਮੇਂ ਬੁਲਾਈ। ਇੱਕ ਨੇ ਕਿਹਾ ਆਸਟਰੀਆ ਦੀ ਫੌਜ਼ ਬਹੁਤ ਤਾਕਤਵਰ ਹੈ। ਦੂਸਰਾ ਜਿਸ ਦਾ ਨਾਂ ਟੀਟੋ ਸਮੇਰੀ ਸੀ ਬੋਲਿਆ, "ਆਸਾਨੀ ਨਾਲ ਹਾਰ ਨਹੀਂ ਮੰਨਾਂਗੇ।" ਬੈਠਕ ਵਿੱਚ ਬੈਠੇ ਕੁਝ ਵਡੇਰਿਆਂ ਨੇ ਕਿਹਾ,"ਸ਼ਮੇਰੀ ਸਾਹਿਬ, ਤੁਹਾਡਾ ਹੌਸਲਾ ਸਨਮਾਨਯੋਗ ਹੈ ਪਰ ਜੋਸ਼ ਵਿੱਚ ਆਕੇ ਐਹੋ ਜਿਹੇ ਗਰੂਰ ਫੈਸਲੇ ਨਹੀਂ ਲਏ ਜਾਂਦੇ, ਐਸ ਵਕਤ ਯੁੱਧਬੰਦੀ-ਸੰਧੀ ਦੀ ਗੱਲ ਕਰਨੀ ਚਾਹੀਦੀ ਹੈ।" ਕੁਝ ਅਨੁਭਵੀ ਲੋਕਾਂ ਦੀ ਗੱਲ ਮੰਨ ਕੇ ਸਫੈਦ ਝੰਡਾ ਲਹਿਰਾ ਦਿੱਤਾ ਗਿਆ ਤੇ ਇੱਕ ਪ੍ਰਤੀਨਿਧ ਮੰਡਲ ਵੈਰੀ ਸੈਨਾਪਤੀ ਲਵਾਨ ਪਾਸ ਪਹੁੰਚਿਆ। ਸ਼ਮੇਰੀ ਵੀ ਨਾਲ ਹੀ ਸੀ। ਇਹ ਸਾਰਾ ਕੰਮ ਉਹਨਾਂ ਨੂੰ ਹਾਰ ਜੈਸਾ ਹੀ ਪ੍ਰਤੀਤ ਹੋ ਰਿਹਾ ਸੀ। ਤਦੋਂ ਚਿੜ ਕੇ ਆਖਿਆ, "ਅਸੀਂ ਸ਼ਹਿਰ ਵਿਚ ਜਰੂਰ ਦਾਖਲ ਹੋਵਾਂਗੇ।" ਸ਼ਮੇਰੀ ਨੇ ਵੀ ਜੋਸ਼ ਵਿੱਚ ਪੁਛਿਆ, "ਕਿਸ ਤਰ੍ਹਾਂ ?" ਲਵਾਨ ਬੋਲਿਆ, "ਸ਼ਕਤੀ ਜਾਂ ਮਿੱਤਰਤਾ ਨਾਲ।" ਉਸ ਦੇ ਇਸ ਤਰ੍ਹਾਂ ਕਹਿਣ ਨਾਲ ਸ਼ਾਂਤ ਵਾਰਤਾ ਖਤਮ ਹੋ ਗਈ ਤੇ ਜੰਗ ਫੇਰ ਸ਼ੁਰੂ ਹੋ ਗਈ। ਏਸ ਵਾਰ ਬਰੇਸ਼ੀਆ ਦੇ ਫੌਜੀ ਜਾਨ ਦੀ ਬਾਜ਼ੀ ਲਾ ਕੇ ਲੜੇ। ਉਹਨਾਂ ਨੇ ਆਸਟਰੀਆ ਦੀ ਫੌਜ਼ ਦੇ ਛੱਕੇ ਛੁਡਾ ਦਿੱਤੇ ਤੇ ਲਗਾਤਾਰ ਲੜੇ। ਅੰਤ ਵਿੱਚ ਬਰੇਸ਼ੀਆ ਦੀ ਜਿੱਤ ਹੋਈ ਤੇ ਲਵਾਨ ਇਸ ਯੁੱਧ ਵਿੱਚ ਮਾਰਿਆ ਗਿਆ। ਉਸ ਨੇ ਅੰਤਮ ਸਮੇਂ ਬਰੇਸ਼ੀਆ ਦੀ ਫੌਜ਼ ਦੀ ਭਰਪੂਰ ਸਿਫ਼ਤ ਕੀਤੀ ਤੇ ਵਸੀਅਤ ਕੀਤੀ ਕਿ ਮੇਰੀ ਸਾਰੀ ਜਾਇਦਾਦ ਮੈਂ ਬਰੇਸ਼ੀਆ ਦੇ ਨਾਗਰਿਕਾਂ ਦੇ ਨਾਂ ਕਰਦਾ ਹਾਂ। ਇਹ ਦਲੇਰੀ ਤੇ ਆਤਮ ਵਿਸ਼ਵਾਸ ਦੀ ਕਹਾਣੀ ਹੈ।

ਇਸ ਕਥਾ ਦਾ ਸਾਰ ਇਹ ਹੈ ਕਿ ਆਪਣੀ ਲਕਸ਼ ਪ੍ਰਾਪਤੀ ਲਈ ਐਸਾ ਹੀ ਜਨੂੰਨ ਚਾਹੀਦਾ ਹੈ।

# ਪਿਆਰ ਤੇ ਮਿੱਠੀ ਬੋਲੀ ਨਾਲ ਪੇਚੀਦਾ ਮਸਲੇ ਵੀ ਹੱਲ ਹੋ ਜਾਂਦੇ ਹਨ

ਇੱਕ ਔਰਤ ਦਾ ਪਤੀ ਕਿਤੇ ਬਾਹਰ ਨੌਕਰੀ ਕਰਦਾ ਸੀ। ਉਹ ਕਦੀ-ਕਦੀ ਹੀ ਘਰ ਆਉਂਦਾ ਸੀ। ਔਰਤ ਆਮ ਤੌਰ 'ਤੇ ਕੱਲੀ ਹੀ ਰਹਿੰਦੀ ਸੀ। ਘਰ ਵਿੱਚ ਕੋਈ ਹੋਰ ਹੈ ਨਹੀਂ ਸੀ। ਉਹਦਾ ਸੁਭਾ ਬੜਾ ਉਦਾਰ ਤੇ ਪਿਆਰ ਭਰਿਆ ਸੀ। ਗਵਾਂਢੀਆਂ ਦੀ ਬੜੀ ਮਦਦ ਕਰਦੀ ਰਹਿੰਦੀ ਤੇ ਕਿਸੇ ਦਾ ਦਿਲ ਬਿਲਕੁਲ ਨਹੀਂ ਸੀ ਦੁਖਾਉਂਦੀ। ਉਹ ਘਰ ਵਿੱਚ 'ਕੱਲੀ ਹੀ ਰਹਿੰਦੀ ਸੀ ਏਸ ਲਈ ਕਿ ਚੋਰਾਂ ਦੀ ਉਹਦੇ ਉਤੇ ਹਰ ਵੇਲੇ ਨਜ਼ਰ ਰਹਿੰਦੀ ਸੀ।

ਇੱਕ ਦਿਨ ਚੋਰ ਉਹਦੇ ਘਰ ਵੜ ਗਿਆ ਤੇ ਛੁਰਾ ਵਿਖਾ ਕਹਿਣ ਲੱਗਾ ਜੇ ਤੂ ਰੌਲਾ ਪਾਇਆ ਤਾਂ ਮੈਂ ਤੈਨੂੰ ਜਾਨੋ ਮਾਰ ਦਿਆਂਗਾ। ਤੂੰ ਚੁੱਪ ਰਹਿ ਅਤੇ ਜੋ ਕੁਝ ਮੈ ਲੈ ਜਾਣਾ ਚਾਹਾਂ ਲੈਜਾਣ ਦੇ। ਔਰਤ ਨਾ ਤਾਂ ਸ਼ੋਰ ਮਚਾਇਆ ਤੇ ਨਾ ਹੀ ਘਬਰਾਈ। ਉਹ ਬੜੀ ਸ਼ਾਂਤੀ ਨਾਲ ਉਹਦੀ ਗੱਲ ਸੁਣਦੀ ਰਹੀ ਤੇ ਕਹਿਣ ਲੱਗੀ, "ਮੈਂ ਰੌਲਾ ਨਹੀਂ ਪਾਵਾਂਗੀ। ਤੁਸੀਂ ਚੋਰੀ ਕਰਨ ਮੇਰੇ ਘਰ ਤਾਂ ਹੀ ਆਏ ਹੋ, ਭਰਾ ਜੀ ਕਿ ਤੁਹਾਨੂੰ ਇਹਨਾਂ ਵਸਤਾਂ ਦੀ ਮੇਰੇ ਨਾਲੋਂ ਬਹੁਤੀ ਲੋੜ ਹੈ। ਤੁਹਾਨੂੰ ਜੋ ਕੁਝ ਚਾਹੀਦਾ ਹੈ ਲੈ ਜਾਓ। ਮੈਂ ਤੁਹਾਡੀ ਏਸ ਕੰਮ ਵਿੱਚ ਸਹਾਇਤਾ ਕਰਾਂਗੀ। ਜਦੋਂ ਮੈਨੂੰ ਇਹਨਾਂ ਚੀਜ਼ਾਂ ਦੀ ਲੋੜ ਹੋਵੇਗੀ ਤਾਂ ਪਰਮਾਤਮਾ ਮੈਨੂੰ ਹੋਰ ਦੇਵੇਗਾ।" ਇਸਤਰੀ ਦੀ ਗੱਲ ਸੁਣ ਕੇ ਚੋਰ ਦੇ ਹੱਥੋਂ ਛੁਰਾ ਡਿੱਗ ਪਿਆ ਉਹਦੀਆਂ ਅੱਖਾਂ 'ਚ ਅੱਥਰੂ ਆ ਗਏ ਤੇ ਉਹ ਬਿਨਾਂ ਕੋਈ ਚੀਜ਼ ਚੁੱਕੇ ਚਲਾ ਗਿਆ।

ਅਗਲੇ ਦਿਨ ਚੋਰ ਦਾ ਖ਼ਤ ਆਇਆ। ਔਰਤ ਨੂੰ ਜਿਸ ਵਿੱਚ ਲਿਖਿਆ ਸੀ। ਭੈਣ! ਮੈਂ ਚੋਰ ਹਾਂ। ਮੈਂ ਚੋਰ ਤੇ ਬਹੁਤ ਬੁਰਾ ਆਦਮੀ ਹਾਂ। ਮੈਨੂੰ ਹੁਣ ਤੱਕ ਜੋ ਵੀ ਮਿਲਿਆ ਉਹ ਨਫ਼ਰਤ ਹੀ ਕਰਦਾ ਰਿਹਾ ਅਤੇ ਬੁਰੇ ਸ਼ਬਦ ਹੀ ਬੋਲਦਾ ਰਿਹਾ। ਜਿਸ ਕਰਕੇ ਮੇਰਾ ਮਨ ਪੱਥਰ ਹੋ ਗਿਆ ਪਰ ਤੂੰ ਪਹਿਲੀ ਔਰਤ ਹੈਂ ਜਿਸ ਨੇ ਮੈਨੂੰ ਪਿਆਰ ਦਿੱਤਾ। ਜਿਸ ਨਾਲ ਮੈ ਇਹ ਬੁਰਾ ਰਸਤਾ ਛੱਡਣ ਲਈ ਮਜ਼ਬੂਰ ਹੋ ਗਿਆ। ਅੱਜ ਤੋਂ ਮੈਂ ਚੋਰੀ ਕਰਨੀ ਛੱਡ ਰਿਹਾ ਹਾਂ। ਪਿਆਰ ਨਾਲ ਬਹੁਤ ਪੇਚੀਦੇ ਮਸਲੇ ਵੀ ਹੱਲ ਹੋ ਜਾਂਦੇ ਹਨ।

# ਵਜੀਫ਼ੇ ਤੋਂ ਇਨਕਾਰ

ਜਦੋਂ ਅਜੇ ਭਾਰਤ 'ਤੇ ਅੰਗਰੇਜ਼ਾਂ ਦਾ ਰਾਜ ਸੀ ਜੱਟਾਂ ਦੇ ਮੁੰਡੇ ਸਕੂਲਾਂ ਵਿੱਚ ਬਹੁਤ ਘੱਟ ਪੜ੍ਹਦੇ ਸਨ। ਸੋ ਉਹਨਾਂ ਨੂੰ ਉਤਸ਼ਾਹਤ ਕਰਨ ਲਈ ਜੱਟਾਂ ਦੇ ਜਿਹੜੇ ਮੁੰਡੇ ਪੜ੍ਹਾਈ ਵਿੱਚ ਹੁਸ਼ਿਆਰ ਹੁੰਦੇ ਸਨ, ਵਜੀਫ਼ੇ ਲਾਏ ਜਾਂਦੇ ਸਨ। ਇਸ ਸਾਲ ਵੀ ਸਾਡੇ ਸਕੂਲ ਵਿੱਚ ਪੈਂਤੀ ਰੁਪਏ ਮਹੀਨੇ ਦੇ ਵਜੀਫ਼ਿਆਂ ਦੀ ਮਨਜ਼ੂਰੀ ਆਈ। ਜੱਟਾਂ ਦੇ ਸਾਰੇ ਮੁੰਡਿਆਂ ਨੂੰ ਹੈਡ ਮਾਸਟਰ ਸਾਹਿਬ ਨੇ ਬੁਲਾ ਕੇ ਦੱਸਿਆ ਕਿ ਫਲਾਣੇ-ਫਲਾਣੇ ਕਾਗਜ਼ ਪੂਰੇ ਕਰੋ ਤੇ ਸਰਕਾਰ ਨੇ ਤੁਹਾਡੇ ਲਈ ਬਹੁਤ ਵੱਡੇ ਵਜੀਫ਼ੇ ਮਨਜ਼ੂਰ ਕੀਤੇ ਹਨ। ਪੈਂਤੀ ਰੁਪਏ ਦੀ ਉਦੋਂ ਬਹੁਤ ਕੀਮਤ ਹੁੰਦੀ ਸੀ। ਕਣਕ ਚਾਰ ਰੁਪਏ ਮਣ ਤੇ ਖੰਡ ਅੱਠ ਸੇਰ ਰੁਪਏ ਦੀ ਆਉਂਦੀ ਸੀ। ਅਸੀਂ ਸਾਰੇ ਬਹੁਤ ਖੁਸ਼ ਹੋਏ। ਫਾਰਮ ਲੈ ਕੇ ਘਰ ਗਏ। ਮੇਰੇ ਮਾਮਾ ਜੀ ਸੰਤ ਤਰਨ ਸਿੰਘ ਵਹਿਮੀ ਵੀ ਕੁਦਰਤੀ ਘਰ ਆਏ ਹੋਏ ਸਨ। ਮੈਂ ਮਾਤਾ ਜੀ ਨੂੰ ਵਜੀਫ਼ੇ ਵਾਲੀ ਗੱਲ ਦੱਸੀ। ਉਹਨਾਂ ਨੇ ਕਿਹਾ ਆਪਣੇ ਪਿਤਾ ਜੀ ਤੇ ਮਾਮਾ ਜੀ ਨੂੰ ਪੁੱਛ ਲੈ ਵਜੀਫ਼ਾ ਲੈਣਾ ਵੀ ਹੈ ਕਿ ਨਹੀਂ। ਸ਼ਾਮ ਨੂੰ ਜਦੋਂ ਸਾਰੇ ਕਠੇ ਹੋਏ ਤਾਂ ਵਜੀਫ਼ੇ ਦੀ ਗੱਲ ਛੇੜੀ। ਮੇਰੇ ਮਾਮਾ ਜੀ ਨੇ ਗੱਲ ਸ਼ੁਰੂ ਹੁੰਦਿਆਂ ਹੀ ਮੈਨੂੰ ਕਿਹਾ, "ਕਾਕਾ ਅਸੀਂ ਤੇ ਤੇਰੇ ਸਰਕਾਰੀ ਸਕੂਲ ਵਿੱਚ ਪੜ੍ਹਨ 'ਤੇ ਹੀ ਰਾਜੀ ਨਹੀਂ ਪਰ ਅੰਗਰੇਜ਼ ਸਰਕਾਰ ਦਾ ਵਜੀਫ਼ਾ ਤਾਂ ਸਾਨੂੰ ਬਿਲਕੁਲ ਹੀ ਨਹੀਂ ਲੈਣਾ ਚਾਹੀਦਾ।" ਸਭ ਨੇ ਇਸ ਗੱਲ ਦੀ ਪ੍ਰੋੜਤਾ ਕੀਤੀ। ਮੈਂ ਸਵੇਰੇ ਖਾਲੀ ਫਾਰਮ ਲੈ ਕੇ ਸਕੂਲ ਪਹੁੰਚਿਆ। ਮੈਂ ਕਿਹਾ, "ਜਨਾਬ ਅਸੀਂ ਕੂਕੇ ਨਾਮਧਾਰੀ ਹਾਂ। ਅਸੀਂ ਤਾਂ ਅੰਗਰੇਜ਼ ਦੇ ਅੰਦਰੋਂ ਬਹੁਤ ਦੁਖੀ ਹਾਂ। ਇਹ ਸਰਕਾਰ ਸਾਡੇ ਸਤਿਗੁਰੂ ਰਾਮ ਸਿੰਘ ਨੂੰ ਪਰਦੇਸ਼ ਲੈ ਗਈ। ਕਈਆਂ ਨੂੰ ਤੋਪ ਮਾਰ ਕੇ ਉਡਾ ਦਿੱਤਾ। ਕਈਆਂ ਨੂੰ ਫਾਂਸੀ 'ਤੇ ਚੜ੍ਹਾ ਦਿੱਤਾ। ਸਾਡੇ ਨਾਮਧਾਰੀ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿੱਚ ਵੀ ਪੜ੍ਹਨੇ ਨਹੀਂ ਪਾਉਂਦੇ। ਮੈਂ ਬੜੀ ਅਵਿਗਿਆ ਕਰ ਕੇ ਹੀ ਏਸ ਸਕੂਲ ਵਿੱਚ ਦਾਖਲ ਹਾਂ। ਮੇਰੇ ਮਾਪਿਆਂ ਤੇ ਬਹੁਤ ਦਬਾਅ ਪਾਇਆ ਜਾਂਦਾ ਹੈ ਸਕੂਲ ਛੁਡਾਣ ਲਈ ਪਰ ਉਹ ਹਾਲੇ ਤੱਕ ਅੜੇ ਹੋਏ ਹਨ।" ਮੇਰਾ ਨਾਮ ਵਜੀਫਿਆਂ ਦੀ ਲਿਸ਼ਟ ਵਿਚੋਂ ਕੱਟ ਦਿੱਤਾ ਗਿਆ। ਅਗਲੇ ਦਿਨ ਜਦੋਂ ਲਿਸਟ ਅੰਗਰੇਜ਼ ਅਫਸਰ ਦੇ ਸਾਹਮਣੇ ਆਈ ਤਾਂ ਮੇਰਾ ਨਾਂ ਜੋ ਸਭ ਤੋਂ ਉਪਰ ਸੀ ਕੱਟਿਆ ਵੇਖ ਕੇ ਅਫਸਰ ਨੇ ਨਾਂ ਕੱਟੇ ਜਾਣ ਦਾ ਕਾਰਨ ਪੁੱਛਿਆ। ਜਦੋਂ ਦੱਸਿਆ ਗਿਆ ਕਿ ਇਹ ਲੜਕਾ ਕੂਕਾ ਨਾਮਧਾਰੀ ਹੈ ਏਸ ਲਈ ਵਜੀਫ਼ਾ ਨਹੀਂ ਲੈਣਾ ਚਾਹੁੰਦਾ ਤਾਂ ਅੰਗਰੇਜ਼ ਅਫਸਰ ਨੇ ਗੁੱਸੇ ਵਿੱਚ ਆਖਿਆ, "ਮੈਂ ਕਈ ਸਕੂਲਾਂ ਵਿੱਚ ਗਿਆ ਹਾਂ ਉਥੇ ਵੀ ਕੂਕਿਆਂ ਨੇ ਵਜੀਫੇ ਲੈਣ ਤੋਂ ਇਨਕਾਰ ਕਰ ਦਿੱਤਾ ਹੈ। ਇਹ ਸਾਡੀ ਕੋਈ ਵੀ ਸਹੂਲਤ ਲੈ ਕੇ ਰਾਜੀ ਨਹੀਂ।"

# ਜ਼ਮੀਨ ਦੇਣੀ ਹੈ ਤਾਂ ਇੰਗਲੈਂਡ ਵਿਚੋਂ ਦਿਓ ਇਹ ਧਰਤ ਤਾਂ ਸਾਰੀ ਸਾਡੀ ਏ

ਪਹਿਲੇ ਸਮਿਆਂ ਵਿੱਚ ਨਹਿਰਾਂ ਨਾ ਹੋਣ ਕਰਕੇ ਖੇਤੀ ਤਾਂ ਬਾਰਿਸ਼ਾਂ 'ਤੇ ਨਿਰਭਰ ਹੁੰਦੀ ਸੀ। ਪੀਣ ਵਾਲਾ ਪਾਣੀ ਵੀ ਖ਼ਤਮ ਹੋ ਜਾਂਦਾ ਜਦੋਂ ਕਿਤੇ ਵਰਖਾ ਨਾ ਹੁੰਦੀ। ਬਹੁਤ ਪਹਿਲਾਂ ਦੀ ਗੱਲ ਏ ਸਾਰਾ ਸਾਲ ਬਾਰਸ਼ ਨਾ ਹੋਈ। ਖੇਤੀ ਤਾਂ ਕੀ ਹੋਣੀ ਸੀ ਪੀਣ ਵਾਲਾ ਪਾਣੀ ਵੀ ਛੱਪੜਾਂ ਟੋਭਿਆਂ 'ਚੋਂ ਸੁੱਕ ਗਿਆ। ਰਾਜਸਥਾਨ ਦੇ ਲੋਕ ਸਣੇ ਬਾਲ ਬੱਚਿਆਂ ਦੇ ਪੰਜਾਬ ਵੱਲ ਨੂੰ ਵਹੀਰਾਂ ਘੱਤ ਕੇ ਤੁਰ ਪਏ, ਘਰ ਬਾਹਰ ਛੱਡ ਕੇ। ਸ੍ਰੀ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ ਦਾ ਪਹਿਰਾ ਸੀ। ਬਾਗੜ ਦੇ ਲੋਕਾਂ ਨੇ ਗੁਰੂ ਘਰ ਦੇ ਸਦਾ-ਬਰਤ ਦੀ ਸੋ ਸੁਣ ਕੇ ਹਜ਼ਾਰਾਂ ਦੀ ਗਿਣਤੀ 'ਚ ਲੋਕਾਂ ਨੇ ਸ੍ਰੀ ਭੈਣੀ ਸਾਹਿਬ ਆਣ ਡੇਰੇ ਲਾਏ। ਸ੍ਰੀ ਸਤਿਗੁਰੂ ਜੀ ਦਾ ਹੁਕਮ ਸੀ ਕੋਈ ਭੁੱਖਾ ਤਿਹਾਇਆ ਏਥੋਂ ਨਹੀਂ ਜਾਣਾ ਚਾਹੀਦਾ। ਇੱਕ ਦਿਨ ਲੰਗਰ ਚੱਲ ਰਿਹਾ ਸੀ। ਲੁਧਿਆਣੇ ਦਾ ਅੰਗਰੇਜ਼ ਡਿਪਟੀ ਕਮਿਸ਼ਨਰ ਸ੍ਰੀ ਭੈਣੀ ਸਾਹਿਬ ਪਈ ਪੁਲੀਸ ਦੀ ਚੌਕੀ ਦਾ ਮੁਆਇਨਾ ਕਰਨ ਆਇਆ। ਹਜ਼ਾਰਾਂ ਲੋਕ ਲੰਗਰ ਛੱਕ ਕੇ ਸਤਿਗੁਰੂ ਜੀ ਦੀ ਧੰਨ ਧੰਨ ਕਰ ਰਹੇ ਸਨ। ਅਫਸਰ ਵੇਖ ਕੇ ਬਹੁਤ ਹੈਰਾਨ ਹੋਇਆ ਸੀ। ਸਤਿਗੁਰੂ ਜੀ ਨੂੰ ਕਹਿਣ ਲੱਗਾ, "ਬਾਬਾ ਸਾਹਿਬ ਇਹ ਲੋਕ ਤਾਂ ਤੁਹਾਡੇ ਅਨਾਜ ਦੇ ਭੰਡਾਰ ਦਿਨਾਂ 'ਚ ਚੱਟ ਕਰ ਜਾਣਗੇ। ਫੇਰ ਕੀ ਕਰੋਗੇ ?"

ਆਪ ਨੇ ਫਰਮਾਇਆ, "ਅੱਵਲ ਤਾਂ ਗੁਰੂ ਘਰ ਦਾ ਭੰਡਾਰ ਮੁੱਕ ਨਹੀਂ ਸਕਦਾ ਪਰ ਜੇ ਐਸੀ ਹਾਲਤ ਆ ਵੀ ਗਈ ਤਾਂ ਅਸੀਂ ਵੀ ਇਹਨਾਂ ਦੇ ਨਾਲ ਹੀ ਚੱਲ ਪਵਾਂਗੇ।" ਅਫਸਰ ਬਹੁਤ ਹੈਰਾਨ ਹੋਇਆ ਤੇ ਕਹਿਣ ਲੱਗਾ, "ਬਾਬਾ ਸਾਹਿਬ ਤੁਸੀਂ ਧੰਨ ਹੋ ? ਤੁਹਾਡਾ ਬਹੁਤ ਖਰਚ ਹੋ ਰਿਹਾ ਹੈ। ਅੰਗਰੇਜ਼ ਸਰਕਾਰ ਸਾਂਦਲ ਵਿੱਚ ਲੋਕਾਂ ਨੂੰ ਆਬਾਦ ਕਰ ਰਹੀ ਹੈ ਕਿਉਂਕਿ ਉਥੇ ਨਹਿਰਾਂ ਕੱਢ ਕੇ ਸਰਕਾਰ ਲੋਕਾਂ ਨੂੰ ਮੁਫ਼ਤ ਜ਼ਮੀਨਾਂ ਦੇ ਰਹੀ ਹੈ। ਤੁਹਾਡਾ ਵੀ ਡੇਰੇ ਦਾ ਖਰਚ ਬਹੁਤ ਹੋ ਰਿਹਾ ਹੈ। ਜੇ ਕਹੋ ਤਾਂ ਮੈਂ ਤੁਹਾਨੂੰ ਜ਼ਮੀਨ ਦੇਣ ਲਈ ਸਿਫਾਰਸ਼ ਕਰ ਦਿਆਂ। ਅੱਸੀ ਮੁਰੱਬਿਆਂ ਤੱਕ ਮੈਂ ਤੁਹਾਨੂੰ ਸਰਕਾਰ ਪਾਸੋਂ ਦੁਆ ਸਕਦਾ ਹਾਂ।" ਸ੍ਰੀ ਸਤਿਗੁਰੂ ਜੀ ਹੱਸ ਕੇ ਕਹਿਣ ਲੱਗੇ, "ਗੁਰੂ ਦਾ ਲੰਗਰ ਮੁਰੱਬਿਆਂ ਜਾਂ ਸਰਕਾਰਾਂ ਦੇ ਆਸਰੇ ਨਹੀਂ ਚਲਦਾ। ਇਸ ਨੂੰ ਚਲਾਉਣ ਵਾਲਾ ਤਾਂ ਉਹ ਗੁਰੂ ਆਪ ਹੀ ਹੈ। ਬਾਕੀ ਜਿਹੜੀ ਤੂੰ ਸਾਨੂੰ ਜ਼ਮੀਨ ਦੇਣ ਵਾਲੀ ਗੱਲ ਕੀਤੀ ਹੈ। ਇਹ ਭਾਰਤ ਦੀ ਧਰਤੀ ਤਾਂ ਸਾਡੀ ਏ ਤੁਸੀਂ ਕੌਣ ਹੁੰਦੇ ਹੋ ? ਸਾਨੂੰ ਸਾਡੀ ਜ਼ਮੀਨ ਹੀ ਸਾਨੂੰ ਦੇਣ ਵਾਲੇ ? ਜੇ ਸਾਨੂੰ ਧਰਤ ਦੇਣੀ ਹੀ ਚਾਹੁੰਦੇ ਹੋ ਤਾਂ ਇੰਗਲੈਂਡ ਵਿੱਚੋਂ ਸਾਡੇ ਨਾਮ ਕਰ ਦੇ।" ਅਫਸਰ ਸੁਣ ਕੇ ਸੜ ਬਲ ਗਿਆ ਤੇ ਕਚੀਚੀਆਂ ਵੱਟਦਾ ਉੱਥੋਂ ਚਲਾ ਗਿਆ।

## ਜਿਵੇਂ ਅੰਗਰੇਜ਼ ਸਰਕਾਰ ਨੂੰ ਹੀ ਜਿੱਤ ਗਏ ਹੋਣ

ਮੇਰੇ ਦਾਦਾ ਜੀ ਸੰਤ ਈਸ਼ਰ ਸਿੰਘ ਜੀ ਦੇ ਭਰਾ ਬਾਪੂ ਤਖਤ ਸਿੰਘ ਜੀ ਬਹੁਤ ਸਾਧੂ ਬਿਰਤੀ ਦੇ ਸਨ ਭਾਵੇਂ ਜਵਾਨੀ ਵਿੱਚ ਉਹ ਕਾਫ਼ੀ ਜੱਟਾ ਵਾਲੀ ਰੰਗੜਉਪੁਣੇ ਦੇ ਮਾਲਕ ਰਹੇ ਸਨ। ਜਦੋਂ ਭਾਰਤ ਵਿੱਚ ਪਲੇਗ ਦੀ ਬੀਮਾਰੀ ਪਈ ਤਾਂ ਬਾਪੂ ਤਖਤ ਸਿੰਘ ਦੇ ਸਾਰੇ ਪਰਿਵਾਰ ਦੇ ਜੀਅ ਬੀਮਾਰੀ ਦੇ ਸ਼ਿਕਾਰ ਹੋਏ। ਉਦੋਂ ਤੋਂ ਹੀ ਮੇਰੇ ਦਾਦਾ ਜੀ ਨਾਲ ਹੀ ਰਲ ਕੇ ਵਾਹੀ ਜੋਤੀ ਕਰ ਰਹੇ ਸਨ। ਉਹ ਪਹਿਲਾਂ ਕਿਤੇ ਫੌਜ਼ ਅੰਗਰੇਜ਼ੀ ਵਿੱਚ ਵੀ ਰਹੇ ਸਨ। ਜਦੋਂ ਸਾਂਦਲ ਬਾਰ ਵਿੱਚ ਮੁਰੱਬੇ ਅੰਗਰੇਜ਼ ਸਰਕਾਰ ਨੇ ਲੋਕਾਂ ਨੂੰ ਦਿੱਤੇ ਤਾਂ ਫੌਜੀ ਹੋਣ ਕਰਕੇ ਇਹਨਾਂ ਨੂੰ ਵੀ ਦੋ ਮੁਰੱਬੇ ਮਿਲੇ ਸਨ। ਬਾਪੂ ਤਖਤ ਸਿੰਘ ਜਦੋਂ ਸਤਿਗੁਰੂ ਹਰੀ ਸਿੰਘ ਜੀ ਦੀ ਕਿਰਪਾ ਨਾਲ ਨਾਮਧਾਰੀ ਬਣੇ ਸਨ। ਹਰ ਸਾਲ ਸ੍ਰੀ ਭੈਣੀ ਸਾਹਿਬ ਪੈਦਲ ਚੱਲ ਕੇ ਜ਼ਰੂਰ ਜਾਂਦੇ। ਸਾਲ ਵਿੱਚ ਦੋ ਵਾਰ। ਇੱਕ ਵਾਰ ਸ੍ਰੀ ਮੁਕਤਸਰ ਸਾਹਿਬ ਵੀ ਜ਼ਰੂਰ ਜਾਂਦੇ ਪਰ ਜਾਂਦੇ ਪੈਦਲ ਹੀ ਸਨ। ਕਹਿੰਦੇ ਸਨ ਅੰਗਰੇਜ਼ ਦੀ ਰੇਲ 'ਤੇ ਨਹੀਂ ਚੜ੍ਹਣਾ।

ਇੱਕ ਸਾਲ ਉਹ ਸ੍ਰੀ ਭੈਣੀ ਸਾਹਿਬ ਸਤਿਗੁਰੂ ਦਰਸ਼ਨਾਂ ਲਈ ਗਏ ਹੋਏ ਸਨ। ਇਤਫ਼ਾਕ ਨਾਲ ਉਦੋਂ ਹੀ ਕਾਲ ਦੇ ਮਾਰੇ ਲੋਕ ਉਥੇ ਆ ਕੇ ਆਪਣੀ ਭੁੱਖ ਤ੍ਰੇਹ ਮਿਟਾ ਰਹੇ ਸਨ। ਜਿਸ ਦਿਨ ਅੰਗਰੇਜ਼ ਅਫਸਰ ਸਤਿਗੁਰੂ ਜੀ ਨੂੰ ਜ਼ਮੀਨ ਦੇਣ ਵਾਸਤੇ ਕਹਿ ਰਿਹਾ ਸੀ ਡੇਰੇ ਦਾ ਖਰਚ ਚਲਾਣ ਵਾਸਤੇ। ਬਾਪੂ ਤਖਤ ਸਿੰਘ ਵੀ ਕੋਲ ਖੜ੍ਹੇ ਸਨ। ਸਤਿਗੁਰੂ ਜੀ ਨੇ ਜਦੋਂ ਕਿਹਾ,"ਜ਼ਮੀਨ ਦੇਣੀ ਚਾਹੁੰਦਾ ਹੈਂ ਤਾਂ ਇੰਗਲੈਂਡ ਦੇਹ। ਭਾਰਤ ਦੀ ਸਾਰੀ ਜ਼ਮੀਨ ਤਾਂ ਸਾਡੀ ਹੀ ਹੈ।" ਬਾਪੂ ਤਖਤ ਸਿੰਘ ਵੀ ਕੋਲ ਖੜ੍ਹੇ ਸੁਣ ਰਹੇ ਸਨ। ਮੇਲਾ ਵੇਖ ਕੇ ਘਰ ਆਏ ਤਾਂ ਮੇਰੇ ਦਾਦਾ ਜੀ ਬਾਪੂ ਈਸ਼ਰ ਸਿੰਘ ਜੀ ਨੇ ਆਖਿਆ,"ਭਰਾ ਆਪਾਂ ਮੁਰੱਬਿਆਂ 'ਤੇ ਚਲੀਏ ਤੇ ਉਹਨੂੰ ਆਬਾਦ ਕਰਨ ਦੀ ਕੋਸ਼ਿਸ਼ ਕਰੀਂ। ਬਾਪੂ ਤਖਤ ਸਿੰਘ ਦੀ ਚੁੱਪ ਕਰ ਰਹੇ। ਕੁਝ ਦਿਨ ਬਾਅਦ ਫੇਰ ਗੱਲ ਚੱਲੀ, ਮਿਲੀ ਹੋਈ ਜ਼ਮੀਨ 'ਤੇ ਨਹੀਂ ਜਾਣਾ। ਅੰਗਰੇਜ਼ ਦੀ ਦਿੱਤੀ ਜ਼ਮੀਨ ਤੇ ਆਪਾਂ ਪੈਰ ਵੀ ਨਹੀਂ ਧਰਨਾ, ਮੇਰੇ ਦਾਦਾ ਜੀ ਨੇ ਕਿਹਾ, "ਭਰਾ ਜੀ ਅਸੀਂ ਉਹਦਾ ਹਰ ਸਾਲ ਮਾਮਲਾ ਭਰ ਰਹੇ ਹਾਂ ਕਈ ਵਾਰ ਸਾਨੂੰ ਨੋਟਿਸ ਵੀ ਆਏ ਨੇ ਆ ਕੇ ਸੰਭਾਲੋ ਆਪਣੀ ਜ਼ਮੀਨ। ਏਥੇ ਸਾਡੇ ਪਾਸ ਰਕਬਾ ਥੋੜ੍ਹਾ ਏ ਜ਼ਰਾ ਪੈਰ ਖੁੱਲ੍ਹੇ ਹੋ ਜਾਣਗੇ।" ਬਾਪੂ ਤਖਤ ਸਿੰਘ ਕੜਕ ਕੇ ਬੋਲੇ,"ਨਹੀਂ ਜਾਣਾ ਉਸ ਜ਼ਮੀਨ 'ਤੇ। ਉਸ ਅੰਗਰੇਜ਼ਾਂ ਦੀ ਦਿੱਤੀ ਧਰਤੀ 'ਤੇ ਪੈਰ ਵੀ ਨਹੀਂ ਧਰਨਾ ਜੋ ਸਾਡੇ ਸਤਿਗੁਰੂ ਜੀ ਨੂੰ ਪਰਦੇਸ਼ ਲੈ ਗਏ। ਸਿੱਖਾਂ ਨੂੰ ਤੋਪਾਂ ਅੱਗੇ ਉਡਾ ਦਿੱਤਾ। ਫਾਂਸੀਆਂ 'ਤੇ ਲਟਕਾ ਦਿੱਤਾ। ਕਈ ਹਾਲੇ ਵੀ ਕੈਦਾਂ ਭੁਗਤ ਰਹੇ ਨੇ। ਮੈਂ ਕੰਨੀ ਸੁਣ ਕੇ ਆਇਆਂ ਸਤਿਗੁਰੂ ਜੀ ਦੇ ਬਚਨ। ਉਨ੍ਹਾਂ ਨੂੰ ਅੰਗਰੇਜ਼ ਅਸੀ ਮੁਰਬੇ ਦੇ ਰਿਹਾ ਸੀ ਪਰ ਉਹਨਾਂ ਨੇ ਮੁਰੱਬਿਆਂ ਨੂੰ ਪੈਰਾਂ ਦੀ ਠੋਕਰ ਮਾਰ ਦਿੱਤੀ। ਅਸੀਂ ਦੋ ਮੁਰਬੇ ਵੀ ਨਹੀਂ ਛੱਡ ਸਕਦੇ।" ਉਹਨਾਂ ਭੈਣੀ ਸਾਹਿਬ ਵਾਲੀ ਵਾਰਤਾ ਸੁਣਾਈ। ਮੇਰੇ ਦਾਦਾ ਜੀ ਨੇ ਜਦੋਂ ਸੁਣਿਆ ਤਾਂ ਜੋਸ਼ ਵਿੱਚ ਉਠਿਆ ਤੇ ਕਹਿਣ ਲੱਗੇ, "ਭਰਾ ਤੂੰ ਮੈਨੂੰ ਪਹਿਲਾਂ ਕਿਉਂ ਨਹੀਂ ਦੱਸਿਆ, ਤੂੰ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ ਨੇ ਸਾਨੂੰ ਬਾਪ ਦਾਦੇ ਦੀ ਥੋੜ੍ਹੀ ਜ਼ਮੀਨ ਹੀ ਉਹਨਾਂ ਮੁਰੱਬਿਆਂ ਨਾਲ ਸੋ ਗੁਣਾ ਚੰਗੀ ਏ।" ਦੋਹਾਂ ਭਰਾਵਾਂ ਆਪੋ ਵਿੱਚ ਜੱਫੀ ਪਾ ਲਈ ਜਿਵੇਂ ਅੰਗਰੇਜ ਸਰਕਾਰ ਨੂੰ ਹੀ ਜਿੱਤ ਗਏ ਸਨ। ਫਿਰ ਉਹ ਉਸ ਜ਼ਮੀਨ 'ਤੇ ਕਦੀ ਵੀ ਨਹੀਂ ਗਏ।

## ਚਾਰ ਭਾਦਰੋਂ 2006 ਦਾ ਮਨਹੂਸ ਦਿਨ

ਅੱਜ ਚਾਰ ਭਾਦਰੋਂ ਉੱਨੀ ਅਗਸਤ ਦਾ ਮਨਹੂਸ ਦਿਨ ਅੱਜ ਤੋਂ ਛਿਆਹਠ ਸਾਲ ਪਹਿਲਾਂ ਚਾਰ ਭਾਦਰੋਂ 2004 ਤੇ ਉੱਨੀ ਅਗਸਤ 1947 ਨੂੰ ਅਸੀਂ ਪਿੰਡ ਨਿਕਲੇ ਸਾਂ। ਮੈਂ ਸਕੂਲੋਂ ਛੁੱਟੀ 'ਤੇ ਆਇਆ ਹੋਇਆ ਸਾਂ ਤੇ ਪਿਤਾ ਜੀ ਨਾਲ ਪੱਠੇ ਵੱਢ ਰਿਹਾ ਸਾਂ। ਇਹ ਖੇਤ ਸਾਡਾ ਸੜਕ ਦੇ ਨਾਲ ਹੀ ਲੱਗਦਾ ਸੀ। ਸਾਡੇ ਕੋਲੋਂ ਟਾਂਗਿਆਂ 'ਤੇ ਬੈਠੇ ਲੋਕ ਲੰਘ ਰਹੇ ਸਨ। ਵੱਢੇ ਕੱਟੇ ਲੋਕ ਹਾਏ-ਹਾਏ ਕਰ ਰਹੇ ਸਨ। ਮੈਂ ਘਬਰਾ ਕੇ ਇੱਕ ਨੂੰ ਪੁਛਿਆ ਭਾਈ ਸਾਹਿਬ ਕੀ ਗੱਲ ਹੋਈ ਏ ? ਉਸ ਨੇ ਘਬਰਾ ਕੇ ਆਖਿਆ, "ਪੁੱਛ ਨਾ ਬੇਟਾ, ਅੱਜ ਰਾਤ ਸਾਡੇ ਪਿੰਡ ਮੁਰਾਲੀ ਵਾਲੇ 'ਤੇ ਫਸਾਦੀਆਂ ਨੇ ਹਮਲਾ ਕਰ ਦਿੱਤਾ। (ਇਹ ਮੁਰਾਲੀ ਵਾਲਾ ਉਹੀ ਪਿੰਡ ਸੁਆਮੀ ਰਾਮ ਤੀਰਥ ਦਾ ਜਨਮ ਹੋਇਆ) ਘਰ ਸਾੜ ਦਿੱਤੇ, ਔਰਤਾਂ ਨੂੰ ਫੜ੍ਹ ਕੇ ਲੈ ਗਏ ਤੇ ਬਹੁਤ ਸਾਰੀਆਂ ਨੂੰ ਜਾਨੋਂ ਮਾਰ ਦਿੱਤਾ।" ਏਨੇ ਨੂੰ ਸਾਡਾ ਨੌਕਰ ਨੈਤੂ ਘਬਰਾਇਆ ਹੋਇਆ ਆਇਆ ਤੇ ਮੇਰੇ ਪਿਤਾ ਜੀ ਨੂੰ ਕਹਿਣ ਲੱਗਾ, "ਤੁਸੀਂ ਪੱਠੇ ਵੱਢ ਰਹੇ ਹੋ, ਸਾਰਾ ਪਿੰਡ ਤਾਂ ਘਰਾਂ 'ਚੋਂ ਬਾਹਰ ਨਿਕਲ ਕੇ ਖੜ੍ਹਾ ਏ।" ਅਸਾਂ ਦਾਤਰੀਆਂ ਓਥੇ ਹੀ ਸੁੱਟੀਆਂ ਤੇ ਪਿੰਡ ਨੂੰ ਉੱਠ ਨੱਠੇ। ਠੀਕ ਹੀ ਸਾਰੇ ਪਿੰਡ ਦੇ ਲੋਕ ਛੋਟੀਆਂ-ਛੋਟੀਆਂ ਬੁਚਕੀਆਂ ਸਿਰਾਂ 'ਤੇ ਧਰੀ ਘਰਾਂ ਤੋਂ ਬਾਹਰ ਖੜ੍ਹੇ ਸਨ। ਅਸੀਂ ਵੀ ਘਰੋਂ ਜੋ ਹੱਥ ਆਇਆ ਲੈ ਕੇ ਲੋਕਾਂ ਨਾਲ ਆ ਰਲੇ। ਮੇਰੇ ਭਾਈ ਭਾਨ ਸਿੰਘ ਤੇ ਸੁਦਰਸ਼ਨ ਸਿੰਘ ਨਾਲ ਮੇਰੇ ਬੇਬੇ ਜੀ ਸਾਰਿਆਂ ਨਾਲ ਰਲ ਕੇ ਅਸੀਂ ਨਵੀਂ ਅਣਜਾਣੀ ਮੰਜ਼ਿਲ ਵੱਲ ਤੁਰ ਪਏ। ਪਿੰਡ ਦੇ ਮੁਸਲਮਾਨ ਸਾਨੂੰ ਵਿਦਾ ਕਰਨ ਲਈ ਨਾਲ-ਨਾਲ ਆ ਰਹੇ ਸਨ। ਮੇਰੇ ਪਿਤਾ ਜੀ ਬੂੜੇ ਤੇਲੀ ਨੂੰ ਘਰ ਦੀਆਂ ਕੁੰਜੀਆਂ ਫੜ੍ਹਾ ਕੇ ਕਹਿ ਰਹੇ ਸਨ, "ਲੈ ਬੂੜਿਆ, ਜੀਂਦੇ ਰਹੇ ਤਾਂ ਮਿਲਾਂਗੇ ਫੇਰ ਆ ਕੇ, ਨਾ ਆਏ ਤਾਂ ਦਿਲੋਂ ਭੁਲਾਵਣਾ ਨਹੀਂ। ਘਰ ਦਾ ਖ਼ਿਆਲ ਰੱਖੀਂ। ਮੇਰੀ ਬੂਰੀ ਮੱਝ ਦਾ ਖ਼ਿਆਲ ਰੱਖੀਂ, ਬੜੇ ਚਾਵਾਂ ਨਾਲ ਪਾਲੀ ਸੀ। ਉਹਦਾ ਦਾਣਾ ਵੜੇਵੇਂ ਪਏ ਹੋਏ ਨੇ ਜ਼ਰੂਰ ਪਾਂਦਾ ਰਹੀਂ। ਵੱਡੀ ਮੱਝ ਦਾ ਜ਼ਰੂਰ ਖ਼ਿਆਲ ਰੱਖੀਂ। ਸਾਡਾ ਹੁਣ ਕੀ ਪਤਾ ਏ, ਸਾਡੇ ਨਾਲ ਕੀ ਬੀਤੇਗੀ ?" ਤੇ ਦੋਹਾਂ ਦੇ ਅਥਰੂ ਤ੍ਰਿਪ-ਤ੍ਰਿਪ ਵਗ ਪਏ। ਬੂੜੇ ਨੇ ਕੰਬਦੇ ਹੱਥਾਂ ਨਾਲ ਚਾਬੀਆਂ ਫੜ੍ਹ ਲਈਆਂ ਤੇ ਆਖਿਆ, "ਚੰਗਾ ਭਰਾ ਨਹੁਆਂ ਤੋਂ ਮਾਸ ਅੱਡ ਹੋ ਰਿਹਾ ਏ।" ਬੂੜੇ ਤੇਲੀ ਦੇ ਪ੍ਰਿਵਾਰ ਦਾ ਸਾਡੇ ਪਰਿਵਾਰ ਨਾਲ ਪੀੜ੍ਹੀਆਂ ਤੋਂ ਬਹੁਤ ਨੇੜੇ ਦਾ ਸਬੰਧ ਸੀ ਪਰ ਅੱਜ ਤਾਂ ਇਹ ਸਾਰੇ ਜੋੜ ਖੁੱਲ੍ਹ ਰਹੇ ਸਨ। ਬੂੜੇ ਤੇਲੀ ਨੇ ਪਿਤਾ ਜੀ ਨਾਲ ਘੁੱਟ ਕੇ ਜੱਫੀ ਪਾਈ ਸਾਨੂੰ ਸਾਰਿਆਂ ਨੂੰ ਪਿਆਰ ਦਿੱਤਾ ਤੇ ਨੀਵੀਂ ਪਾ ਕੇ ਉਹ ਇਹ ਕਹਿੰਦਾ ਹੋਇਆ ਪਿਛਾਂ ਨੂੰ ਤੁਰ ਪਿਆ। "ਭਰਾ ਕਰਤਾਰ ਸਿੰਘ ਠੰਢਾ ਠੰਢੋਰਾ ਹੋ ਗਿਆ ਤਾਂ ਛੇਤੀ ਮੁੜਿਆ ਜੇ।" ਪਰ ਉਹਨੂੰ ਤੇ ਸਾਨੂੰ ਕੀ ਪਤਾ ਸੀ ਅੱਜ ਦੇ ਵਿਛੜਿਆਂ ਅਸਾਂ ਨਹੀਂ ਮਿਲਣਾ ਮੁੜਕੇ। ਪੁਲਾਂ ਹੇਠੋਂ ਲੰਘਿਆ ਪਾਣੀ ਵੀ ਕਦੀ ਮੁੜਿਆ ਏ। ਮੈਂ ਪਰਤ ਕੇ ਆਪਣੇ ਪਿੰਡ 'ਤੇ ਇੱਕ ਨਜ਼ਰ ਮਾਰੀ। ਪਿੰਡ ਦੀਆਂ ਕੰਧਾਂ ਕੋਠੇ ਵੀ ਜਿਵੇਂ ਸਾਥੋਂ ਵਿਛੜ ਕੇ ਰੋ ਰਹੇ ਸਨ। ਮੈਂ ਸੋਚ ਰਿਹਾ ਸਾਂ ਅੰਗਰੇਜ਼ ਤਾਂ ਬਦੇਸ਼ੀ ਸਨ ਸਾਡੀ ਧਰਤੀ 'ਤੇ ਧੱਕੇ ਨਾਲ ਕਬਜ਼ਾ ਕਰੀ ਬੈਠੇ ਸਨ। ਉਹਨਾਂ ਨੂੰ ਤਾਂ ਭਾਰਤ ਵਿੱਚੋਂ ਕੱਢ ਕੇ ਆਜ਼ਾਦੀ ਲੈ ਲਈ ਪਰ ਅਸੀਂ ਜੋ ਪੀੜ੍ਹੀਆਂ ਤੋਂ ਏਥੇ ਵਸ ਰਹੇ ਸਾਨੂੰ ਕਿਉਂ ਸਾਡੇ ਘਰਾਂ ਵਿੱਚੋਂ ਕੱਢਿਆ ਜਾ ਰਿਹਾ ਏ ? ਅੰਗਰੇਜ਼ ਤਾਂ ਆਪਣੇ ਦੇਸ਼ ਆਪਣੇ

ਘਰ ਚਲੇ ਜਾਣਗੇ ਪਰ ਅਸੀਂ ਕਿੱਥੇ ਜਾਵਾਂਗੇ ? ਮੈਂ ਸੋਚ ਹੀ ਰਿਹਾ ਸਾਂ ਕਿ ਮੇਰੇ ਪਿਤਾ ਜੀ ਨੇ ਮੈਨੂੰ ਬਾਹੋਂ ਫੜ੍ਹ ਕੇ ਝੂਣ ਕੇ ਆਖਿਆ, "ਅਮਰ ਕੀ ਸੋਚ ਰਿਹਾ ਏ, ਸਾਡੀਆਂ ਸੋਚਾਂ ਹੁਣ ਮੁੱਕ ਗਈਆਂ ਨੇ। ਚੱਲ ਵੇਖ ਲੋਕ ਕਿੱਥੇ ਅਪੜ ਗਏ ਨੇ।" ਮੈਂ ਆਪਣੀ ਗੱਠੜੀ ਚੁੱਕੀ ਤੇ ਸਾਰਿਆਂ ਨਾਲ ਤੁਰ ਪਿਆ। ਅੱਜ ਛਿਆਹਠ ਸਾਲ ਹੋ ਗਏ ਨੇ ਪਰ ਉਹ ਵਿਛੜਨ ਪਲ ਨਹੀਂ ਭੁੱਲਿਆ ਤੇ ਹਰ ਸਾਲ ਜਦੋਂ ਵੀ ਉਹ ਦਿਨ ਆਉਂਦਾ ਏ ਤਾਂ ਅੱਖਾਂ 'ਚੋਂ ਅੱਥਰੂ ਵਗਣੋਂ ਨਹੀਂ ਰਹਿੰਦੇ। 2007 ਵਿੱਚ ਮੈਂ ਆਪਣੇ ਪਿੰਡ ਲਾਲੇਪੁਰ ਜਾ ਕੇ ਵੀ ਆਇਆ ਪਰ ਜ਼ਖ਼ਮ ਅੱਲੇ ਹੀ ਕਰਕੇ ਆਇਆਂ ਹਾਂ ਸੰਤੁਸ਼ਟੀ ਨਹੀਂ ਹੋਈ।

# ਵੈਦ ਨੇ ਰਾਜੇ ਤੋਂ ਬਦਲਾ ਲਿਆ

ਅਰਬ ਦੇਸ਼ ਦੀ ਇੱਕ ਲੋਕ ਕਹਾਣੀ ਹੈ। ਇੱਕ ਬਾਦਸ਼ਾਹ ਕੋਲ ਬਹੁਤ ਵੱਡਾ ਰਾਜ ਅਤੇ ਬੇਅੰਤ ਮਾਲ ਧਨ ਸੀ। ਅਚਾਨਕ ਰਾਜੇ ਨੂੰ ਕੋਈ ਐਸਾ ਰੋਗ ਲੱਗਾ ਗਿਆ ਕਿ ਬਹੁਤ ਇਲਾਜ ਕਰਵਾਉਣ 'ਤੇ ਵੀ ਉਹ ਰਾਜੀ ਨਾ ਹੋਇਆ। ਉਦੋਂ ਹੀ ਭਾਰਤ ਤੋਂ ਇੱਕ ਮਾਦੇਵ ਨਾਂ ਦਾ ਵੈਦ ਆਇਆ। ਉਸ ਨੇ ਬਾਦਸ਼ਾਹ ਨੂੰ ਆਖਿਆ ਮੈਂ ਤੁਹਾਨੂੰ ਇੱਕ ਮਹੀਨੇ ਵਿੱਚ ਠੀਕ ਕਰ ਸਕਦਾ ਹਾਂ। ਬਾਦਸ਼ਾਹ ਨੇ ਉਸ ਦੇ ਕਹੇ ਅਨੁਸਾਰ ਇਲਾਜ ਸ਼ੁਰੂ ਕਰ ਦਿੱਤਾ। ਇੱਕ ਮਹੀਨੇ ਵਿੰਚ ਹੀ ਉਹ ਪੂਰੀ ਤਰ੍ਹਾਂ ਤੰਦਰੁਸਤ ਹੋ ਗਿਆ। ਰਾਜਾ ਬਹੁਤ ਖੁਸ਼ ਹੋਇਆ ਤੇ ਮਾਦੇਵ ਨੂੰ ਆਪਣਾ ਰਾਜ ਵੈਦ ਮੁਕਰਰ ਕਰ ਦਿੱਤਾ। ਬਾਦਸ਼ਾਹ ਤੇ ਵੈਦ ਦੀ ਨੇੜਤਾ ਵਧਦੀ ਵੇਖ ਕੇ ਪ੍ਰਧਾਨ ਮੰਤਰੀ ਨੇ ਬਾਦਸ਼ਾਹ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਉਸ ਨੇ ਕਿਹਾ ਕਿ ਇਹ ਰਾਜ ਵੈਦ ਤਾਂ ਭਾਰਤ ਦਾ ਜਾਸੂਸ ਹੈ। ਰਾਜੇ ਨੇ ਬਹਿਕਾਵੇ ਵਿੱਚ ਆ ਕੇ ਉਸ ਨੂੰ ਮੌਤ ਦੀ ਸਜ਼ਾ ਦੇ ਦਿੱਤੀ। ਕਤਲਗਾਹ 'ਤੇ ਜਦੋਂ ਉਸ ਨੂੰ ਲੈ ਕੇ ਗਏ ਤਾਂ ਉਸ ਨੇ ਬਾਦਸ਼ਾਹ ਨੂੰ ਇੱਕ ਕਿਤਾਬ ਦਿੱਤੀ ਕੇ ਕਿਹਾ, "ਮੈਂ ਏਸ ਕਿਤਾਬ ਵਿੱਚ ਐਸੇ ਅਚੂਕ ਨੁਕਸੇ ਲਿਖੇ ਨੇ ਕਿ ਜਿਸ ਨਾਲ ਤੁਸੀਂ ਸੋ ਸਾਲ ਤੱਕ ਆਸਾਨੀ ਨਾਲ ਜਿੰਦਾ ਰਹਿ ਸਕਦੇ ਹੋ। ਤੁਹਾਨੂੰ ਕਈ ਗੱਲਾਂ ਸਮਝਣ ਵਿੱਚ ਔਕੜ ਆਏਗੀ ਸੋ ਮੇਰਾ ਸਿਰ ਵੱਢਣ ਤੋਂ ਬਾਅਦ ਮੇਰਾ ਸਿਰ ਇੱਕ ਭਾਂਡੇ ਵਿੱਚ ਰੱਖ ਦੇਣਾ। ਮੇਰਾ ਸਿਰ ਹੀ ਤੁਹਾਨੂੰ ਕਈ ਗੱਲਾਂ ਦੱਸੇਗਾ।" ਜਲਾਦਾਂ ਨੇ ਉਸ ਦਾ ਸਿਰ ਵੱਢ ਕੇ ਥਾਲ ਵਿੱਚ ਰਖਵਾ ਦਿੱਤਾ। ਥਾਲ ਵਿੱਚ ਰੱਖਦਿਆਂ ਹੀ ਸਿਰ ਦਾ ਲਹੂ ਵੱਗਣਾ ਬੰਦ ਹੋ ਗਿਆ ਤੇ ਉਸ ਨੇ ਰਾਜੇ ਨੂੰ ਕਿਤਾਬ ਦਾ ਨਵਾਂ ਸਫਾ ਖੋਲ੍ਹਣ ਲਈ ਕਿਹਾ। ਬਾਦਸ਼ਾਹ ਵਾਰੀ-ਵਾਰੀ ਆਪਣੀ ਉਂਗਲੀ ਨੂੰ ਥੁੱਕ ਲਾ ਕੇ ਸਫੇ ਖੋਲ੍ਹਣ ਲੱਗ ਪਿਆ। ਉਸ ਨੇ ਵੇਖਿਆ ਕਿ ਸਾਰੀ ਪੁਸਤਕ ਕੋਰੀ ਹੈ। ਥੋੜ੍ਹੇ ਚਿਰ ਪਿਛੋਂ ਉਹ ਧਰਤੀ 'ਤੇ ਡਿੱਗ ਪਿਆ ਤੇ ਤੜਫਣ ਲੱਗ ਪਿਆ ਤੇ ਅਖੀਰ ਮਰ ਗਿਆ। ਅਸਲ ਵਿੱਚ ਮਰਨ ਵਾਲੇ ਨੇ ਪੁਸਤਕ ਦੇ ਸਾਰੇ ਪੰਨਿਆਂ ਨੂੰ ਜ਼ਹਿਰ ਲਾਇਆ ਹੋਇਆ ਸੀ। ਬਾਦਸ਼ਾਹ ਤੋਂ ਬਦਲਾ ਲੈਣ ਲਈ ਉਸ ਨੇ ਇਹ ਢੰਗ ਬਣਾਇਆ। ਉੱਚੀ ਪਦਵੀ 'ਤੇ ਬੈਠਿਆਂ ਨੂੰ ਹਰ ਮਾਮਲੇ ਦੇ ਸਾਰੇ ਪਹਿਲੂਆਂ ਦੀ ਜਾਂਚ ਕਰ ਲੈਣੀ ਚਾਹੀਦੀ ਹੈ ਤਾਂਕਿ ਅਸਲ ਗੱਲ ਦਾ ਪਤਾ ਲੱਗ ਜਾਵੇ ਤੇ ਸਹੀ ਫੈਸਲਾ ਕੀਤਾ ਜਾ ਸਕੇ।

# ਇੱਕ ਹਰਨੀ ਨੇ ਆਪਣੀ ਜਾਨ ਦੇ ਕੇ ਜ਼ਾਲਮ ਬਾਦਸ਼ਾਹ ਨੂੰ ਸਾਊ ਬਣਾ ਦਿੱਤਾ

ਅਰਬ ਦੇਸ਼ ਦਾ ਰਾਜਾ ਬੁਤਗੀਨ ਸ਼ਿਕਾਰ ਦਾ ਬਹੁਤ ਸ਼ੌਕੀਨ ਸੀ। ਉਸ ਨੇ ਅਰਬ ਤੋਂ ਚੱਲ ਕੇ ਭਾਰਤ ਤੱਕ ਬਹੁਤ ਇਲਾਕੇ ਆਪਣੇ ਕਬਜ਼ੇ ਵਿੱਚ ਕਰ ਲਿਆ। ਜਦੋਂ ਵੀ ਮੌਕਾ ਮਿਲਦਾ ਉਹ ਸ਼ਿਕਾਰ ਖੇਡਣ ਜ਼ਰੂਰ ਨਿਕਲ ਜਾਂਦਾ। ਬੇਜ਼ੁਬਾਨ ਜੀਵਾਂ ਨੂੰ ਮਾਰ ਕੇ ਉਸ ਦੇ ਮਨ ਨੂੰ ਬਹੁਤ ਤਸੱਲੀ ਹੁੰਦੀ। ਉਸਦੇ ਵਜ਼ੀਰ ਉਸ ਨੂੰ ਬਹੁਤ ਸਮਟਾਉਂਦੇ ਕਿ ਅਕਾਰਨ ਹੀ ਪਸ਼ੂਆਂ ਦੇ ਬੇਤਰਸੀ ਨਾਲ ਹੱਤਿਆ ਕਰਨੀ ਤੁਹਾਡੇ ਵਰਗੇ ਮਹਾਨ ਬਾਦਸ਼ਾਹ ਲਈ ਬਿਲਕੁਲ ਹੀ ਠੀਕ ਨਹੀਂ। ਪਰ ਉਸ 'ਤੇ ਕੋਈ ਅਸਰ ਨਾ ਹੁੰਦਾ। ਉਹ ਸ਼ਿਕਾਰ ਕਰ ਕੇ ਹੀ ਜੀਵਾਂ ਦੀ ਬਹੁਤ ਹੱਤਿਆ ਨਹੀਂ ਸੀ ਕਰਦਾ ਸਗੋਂ ਜੰਗਾਂ ਵੀ ਉਹ ਮਨੁੱਖਾਂ ਦਾ ਕਤਲ ਬੜੀ ਬੇਰਹਿਮੀ ਨਾਲ ਕਰਦਾ। ਜੰਗ ਵਿੱਚ ਫੜ੍ਹੇ ਗਏ ਫੌਜ਼ੀਆਂ ਨੂੰ ਉਹ ਗਾਜਰ ਮੂਲੀ ਵਾਂਗ ਕੱਟ ਦਿੰਦਾ ਤੇ ਲੋਕਾਂ ਨੂੰ ਤੜਫਦਿਆਂ ਵੇਖ ਬਹੁਤ ਖੁਸ਼ ਹੁੰਦਾ। ਆਮ ਲੋਕ ਉਸ ਦੇ ਨਾਂ ਤੋਂ ਹੀ ਥਰ-ਥਰ ਕੰਬਦੇ ਸਨ। ਉਹਦੇ ਰਾਜ ਦੇ ਲੋਕ ਤੇ ਖ਼ਾਸ ਕਰਕੇ ਵਜ਼ੀਰ ਤੇ ਅਮੀਰ ਉਸ ਦੀ ਬੇਰਹਿਮ ਬਿਰਤੀ ਤੋਂ ਬਹੁਤ ਤੰਗ ਸਨ। ਜਿਹੜਾ ਵੀ ਉਸ ਨੂੰ ਸਮਝਾਉਣ ਆਉਂਦਾ ਉਸ ਨੂੰ ਭਰੇ ਦਰਬਾਰ ਵਿੱਚ ਕਤਲ ਕਰ ਦੇਂਦੇ ਤੇ ਇਸ ਤਰ੍ਹਾਂ ਉਹ ਆਪਣੀ ਬਹਾਦਰੀ ਤੇ ਬਹੁਤ ਨਾਜ ਕਰਦਾ। ਹਜ਼ਾਰਾਂ ਮਨੁੱਖ ਉਸ ਨੇ ਬੇਗੁਨਾਹ ਹੀ ਮਾਰ ਦਿੱਤੇ। ਇੱਕ ਦਿਨ ਓਹ ਸ਼ਿਕਾਰ ਖੇਡਣ ਲਈ ਗਿਆ। ਇੱਕ ਹਰਨੀ ਦੇ ਬੱਚੇ ਨੂੰ ਉਸ ਨੇ ਜਿਉਂਦੇ ਹੀ ਫੜ੍ਹ ਲਿਆ ਤੇ ਘੋੜੇ 'ਤੇ ਆਪਣੇ ਨਾਲ ਹੀ ਲੱਦ ਲਿਆ। ਬੱਚੇ ਦੀ ਮਾਂ ਉਸ ਦੇ ਮਗਰ-ਮਗਰ ਆ ਰਹੀ ਸੀ। ਬਹੁਤ ਦੂਰ ਤੱਕ ਤੱਕ ਉਹ ਆਪਣੇ ਬੱਚੇ ਦੇ ਪਿੱਛੇ ਹੀ ਰਹੀ। ਜਦੋਂ ਉਹ ਖਲੋ ਜਾਂਦਾ ਤਾਂ ਹਰਨੀ ਵੀ ਖਲੋ ਜਾਂਦੀ ਜੇ ਚੱਲ ਪੈਂਦਾ ਤਾਂ ਉਹ ਵੀ ਪਿੱਛੇ-ਪਿੱਛੇ ਚੱਲ ਪੈਂਦੀ। ਅੱਕ ਕੇ ਉਸ ਨੇ ਹਰਨੀ ਨੂੰ ਤੀਰ ਮਾਰ ਦਿੱਤਾ। ਜਦੋਂ ਉਹ ਤੜਫ ਰਹੀ ਹਰਨੀ ਦੇ ਕੋਲ ਗਿਆ ਤਾਂ ਕੀ ਵੇਖਦਾ ਹੈ ਕਿ ਹਰਨੀ ਦਾ ਇੱਕ ਹੋਰ ਬੱਚਾ ਉਸ ਦੇ ਪੇਟ ਵਿੱਚੋਂ ਨਿਕਲ ਕੇ ਤੜਫ ਰਿਹਾ ਹੈ। ਬੁਤਗੀਨ ਦੇ ਮਨ ਨੂੰ ਬਹੁਤ ਚੋਟ ਵੱਜੀ। ਉਸ ਨੇ ਫੜ੍ਹਿਆ ਹੋਇਆ ਬੱਚਾ ਛੱਡ ਦਿੱਤਾ ਤੇ ਅੱਗੋਂ ਤੋਂ ਕਦੀ ਵੀ ਸ਼ਿਕਾਰ ਨਾ ਕਰਨ ਦੀ ਸਹੁੰ ਖਾਧੀ। ਉਸ ਦਾ ਮਨ ਐਸਾ ਪ੍ਰਭਾਵਿਤ ਹੋਇਆ ਕਿ ਉਸ ਨੇ ਸਾਰੀ ਉਮਰ ਕਦੀ ਕੋਈ ਯੁੱਧ ਨਾ ਲੜਣ ਦਾ ਇਰਾਦਾ ਬਣਾ ਲਿਆ। ਉਹਦੀ ਬਿਰਤੀ ਵਿੱਚ ਐਸੀ ਤਬਦੀਲੀ ਆਈ ਕਿ ਉਹ ਆਪਣੀ ਰਿਆਇਆ ਨੂੰ ਆਪਣੇ ਪੁੱਤਰਾਂ ਵਾਂਗ ਪਿਆਰ ਕਰਨ ਲੱਗ ਪਿਆ। ਅਖੀਰ ਉਹ ਇੱਕ ਰਹਿਮ ਦਿਲ ਤੇ ਇਨਸਾਫ ਪਸੰਦ ਰਾਜੇ ਵਜੋਂ ਜਾਣਿਆ ਜਾਣ ਲੱਗ ਪਿਆ।

# ਹਿੰਮਤ ਕਰਨ ਵਾਲਿਆਂ ਦੀ ਜਿੱਤ ਹੁੰਦੀ ਹੈ

ਇੱਕ ਵਾਰ ਮੁਗਲ ਬਾਦਸ਼ਾਹ ਬਾਬਰ ਨੇ ਜਦੋਂ ਭਾਰਤ 'ਤੇ ਹਮਲਾ ਕੀਤਾ ਤਾਂ ਬਹੁਤ ਘਮਾਸਾਨ ਦਾ ਯੁੱਧ ਹੋਇਆ ਜਿਸ ਵਿੱਚ ਹਜ਼ਾਰਾਂ ਜਵਾਨ ਆਪਣੀਆਂ ਜਾਨਾਂ ਤੋਂ ਹੱਥ ਧੋ ਬੈਠੇ। ਫੇਰ ਵੀ ਉਸ ਨੂੰ ਜੰਗ ਜਿੱਤਣ ਦੀ ਕੋਈ ਆਸ ਨਹੀ ਸੀ। ਉਦਾਸ ਹੋ ਕੇ ਉਸ ਨੇ ਸਾਰੀ ਫੌਜ਼ ਨੂੰ 'ਕੱਠਿਆਂ ਕੀਤਾ ਤੇ ਆਖਿਆ, "ਮੇਰੀ ਫੌਜ਼ ਦੇ ਬਹਾਦਰ ਨੌਜਵਾਨੋ ਤੁਸੀਂ ਬੜੀ ਬਹਾਦਰੀ ਨਾਲ ਇਸ ਜੰਗ ਵਿੱਚ ਲੜ ਰਹੇ ਹੋ, ਇਹ ਮੈਨੂੰ ਪਤਾ ਹੈ ਕਿ ਤੁਸੀਂ ਆਪਣੀ ਜਾਨ ਤਲੀ 'ਤੇ ਰੱਖ ਕੇ ਇਸ ਜੰਗ ਨੂੰ ਜਿੱਤਣ ਨੂੰ ਤੱਤਪਰ ਹੋ ਪਰ ਇੰਜ ਲਗਦੈ ਕਿ ਦੁਸ਼ਮਣ ਸਾਡੇ 'ਤੇ ਹਾਵੀ ਹੋ ਰਿਹਾ ਹੈ। ਸੋ ਮੈਂ ਆਖਰੀ ਵਾਰ ਤੁਹਾਨੂੰ ਕਹਿ ਰਿਹਾ ਹਾਂ ਕਿ ਹਿੰਮਤ ਨਹੀਂ ਹਾਰਨੀ ਤੇ ਸਵੇਰੇ ਇੱਕ ਐਹੋ ਜਿਹਾ ਹੱਲਾ ਬੋਲੋ ਕਿ ਜਿੱਤ ਤੁਹਾਡੇ ਪੈਰ ਚੁੰਮ ਲਵੇ। ਅੱਜ ਵਕਤ ਉਹ ਹੈ ਕਿ ਜਾਂ ਤਖ਼ਤ ਜਾਂ ਤਖ਼ਤਾ।" ਏਨੀ ਕਹਿ ਕੇ ਉਸ ਨੇ ਸ਼ਰਾਬ ਦੇ ਸਭ ਭਾਂਡੇ ਭੰਨ ਦਿੱਤੇ। ਐਸ਼ੋ ਇਬਾਰਤ ਦਾ ਸਾਮਾਨ ਸਾਰੇ ਦਾ ਸਾਰਾ ਤਬਾਹ ਕਰ ਦਿੱਤਾ। ਫੌਜ਼ਾਂ ਵਿੱਚ ਇੱਕ ਨਵਾਂ ਜੋਸ਼ ਪੈਦਾ ਹੋ ਗਿਆ। ਜੰਗ ਵਿੱਚ ਉਹ ਏਨਾ ਜੀ ਤੋੜ ਕੇ ਲੜੇ ਕਿ ਦੁਸ਼ਮਣ ਦੀਆਂ ਫੌਜ਼ਾਂ ਦੇ ਪੈਰ ਉਖੜ ਗਏ। ਬਾਬਰ ਦੀ ਫੌਜ਼ ਜਦੋਂ ਜਿੱਤ ਗਈ ਤਾਂ ਉਸ ਨੇ ਰੱਬ ਦਾ ਸ਼ੁਕਰੀਆ ਅਦਾ ਕੀਤਾ ਤੇ ਸਾਰੀਆਂ ਫੌਜ਼ਾਂ ਨੂੰ ਵੱਧ ਤੋਂ ਵੱਧ ਇਨਾਮ ਦਿੱਤਾ। ਬਾਬਰ ਦੀ ਇਹ ਆਖਰੀ ਜੰਗ ਤੇ ਆਖਰੀ ਜਿੱਤ ਸੀ। ਉਸੇ ਸਾਲ ਹੀ ਉਸਦਾ ਪੁੱਤਰ ਹਿਮਾਯੂੰ ਸਖ਼ਤ ਬਿਮਾਰ ਹੋ ਗਿਆ। ਬਹੁਤ ਇਲਾਜ ਕਰਨ 'ਤੇ ਵੀ ਠੀਕ ਨਾ ਹੋਇਆ ਤਾਂ ਪੁੱਤਰ ਨੂੰ ਮਰਦਾ ਵੇਖ ਕੇ ਉਹ ਹਮਾਯੂੰ ਦੀ ਮੰਜੀ ਦੁਆਲੇ ਫੇਰੇ ਇਹ ਕਹਿੰਦੇ ਹੋਏ ਲੈਣ ਲੱਗ ਪਿਆ। ਰੱਬ ਅੱਗੇ ਬੇਨਤੀ ਕੀਤੀ। ਮੇਰੇ ਪੁੱਤਰ ਦੀ ਬਿਮਾਰੀ ਮੈਨੂੰ ਲੱਗ ਜਾਏ। ਮੇਰਾ ਪੁੱਤਰ ਬਚ ਰਹੇ। ਮੈਂ ਮਰ ਜਾਵਾਂ। ਪ੍ਰਮਾਤਮਾ ਦੇ ਦਰਬਾਰ ਵਿੱਚ ਉਹਦੀ ਸੱਚੇ ਦਿਲੋਂ ਕੀਤੀ ਅਰਦਾਸ ਮਨਜੂਰ ਹੋਈ। ਹਮਾਯੂੰ ਪੈਰੋ ਪੈਰ ਠੀਕ ਹੁੰਦਾ ਗਿਆ ਤੇ ਬਾਬਰ ਮੰਜੀ 'ਤੇ ਪੈ ਗਿਆ ਤੇ ਅਖੀਰ ਉਸ ਦੀ ਮੌਤ ਹੋ ਗਈ। ਕਈ ਦੇਸ਼ਾਂ ਨੂੰ ਜਿੱਤਣ ਵਾਲਾ ਬਾਬਰ ਆਖਿਰ ਪੁੱਤਰ ਪਿਆਰ ਤੇ ਮੌਤ ਅੱਗੇ ਹਾਰ ਗਿਆ।

# ਸਮਾਜ ਲਈ ਚਾਨਣ ਮੁਨਾਰਾ ਬਣੇ ਲੋਕਾਂ ਨੂੰ ਕਦੀ ਵੀ ਗਲਤੀ ਨਹੀਂ ਕਰਨੀ ਚਾਹੀਦੀ

ਇੱਕ ਲੋਕ ਕਥਾ ਇਸ ਤਰ੍ਹਾਂ ਦੱਸੀ ਜਾਂਦੀ ਹੈ। ਬਨਾਰਸ ਦੇ ਰਾਜਾ ਬ੍ਰਹਮਦੱਤ ਦੇ ਰਾਜ ਵਿੱਚ ਬੋਧਿਸਤਵ ਬ੍ਰਾਹਮਣ ਕੁਲ ਵਿੱਚ ਪੈਦਾ ਹੋਏ। ਟੈਕਸਲਾ ਤੋਂ ਵਿਦਿਆ ਪ੍ਰਾਪਤ ਕਰਕੇ ਉਹ ਤਪ ਕਰਨ ਲਈ ਜੰਗਲ ਵਿੱਚ ਚਲੇ ਗਏ। ਉਥੇ ਇੱਕ ਕੰਵਲ ਫੁੱਲਾਂ ਵਾਲਾ ਸਰੋਵਰ ਸੀ ਜਿਸਦੇ ਕੰਢੇ ਬ੍ਰਾਹਮਣ ਨੇ ਆਪਣੀ ਕੁਟੀਆ ਬਣਾ ਲਈ। ਇੱਕ ਦਿਨ ਉਹ ਸੂਰਜ ਦੀਆਂ ਪਹਿਲੀਆਂ ਕਿਰਨਾਂ ਨੂੰ ਅਰਘ ਚੜ੍ਹਾਉਣ ਲਈ ਤਲਾਅ ਵਿੱਚ ਉਤਰਿਆ। ਉਸ ਨੇ ਖਿੜੇ ਹੋਏ ਫੁੱਲਾਂ ਨੂੰ ਨਿਹਾਰਿਆ। ਉਹਨਾਂ ਫੁੱਲਾਂ ਨੂੰ ਬਿਨਾਂ ਤੋੜੇ ਸੁੰਘਣ ਲੱਗ ਪਿਆ। ਅਚਾਨਕ ਉਥੇ ਇੱਕ ਦੇਵ ਕੰਨਿਆ ਆਈ ਤੇ ਉਹਨੂੰ ਕਹਿਣ ਲੱਗੀ, "ਤੁਸੀਂ ਜੋ ਇਹਨਾਂ ਬਿਨਾਂ ਕਿਸੇ ਦੇ ਦਿੱਤੇ ਫੁੱਲਾਂ ਦੀ ਸੁਗੰਧੀ ਲੈ ਰਹੇ ਹੋ ਇਹ ਇੱਕ ਤਰ੍ਹਾਂ ਦੀ ਚੋਰੀ ਹੀ ਹੈ।" ਬੋਧਿਸਤਵ ਨੇ ਪੁੱਛਿਆ, "ਨਾ ਮੈਂ ਕੰਵਲ ਫੁੱਲ ਲੈ ਕੇ ਜਾਂਦਾ ਹਾਂ ਨਾ ਹੀ ਤੋੜਦਾ ਹਾਂ ਸਿਰਫ਼ ਦੂਰ ਤੋਂ ਸੁੰਘਦਾ ਹੀ ਹਾਂ। ਫੇਰ ਇਹ ਚੋਰੀ ਕਿਸ ਤਰ੍ਹਾਂ ਹੋਈ?" ਉਸੇ ਵੇਲੇ ਥੋੜ੍ਹੀ ਦੂਰ ਇੱਕ ਆਦਮੀ ਕੰਵਲ ਫੁੱਲ ਤੋੜ ਰਿਹਾ ਸੀ। ਉਸ ਨੂੰ ਵੇਖਾਂਦੇ ਹੋਏ ਬੋਧਿਸਤਵ ਨੇ ਕਿਹਾ, "ਤੂੰ ਉਸ ਆਦਮੀ ਨੂੰ ਕੁਝ ਨਹੀਂ ਕਹਿੰਦੀ ਜੋ ਫੁਲ ਤੋੜ ਕੇ ਲਿਜਾ ਰਿਹਾ ਏ।" ਦੇਵ ਕੰਨਿਆ ਬੋਲੀ, "ਜਿਹੜਾ ਮਨੁੱਖ ਲਾਲਚ ਵੱਸ ਹੋਵੇ ਉਸ ਨੂੰ ਕੁਝ ਕਹਿਣਾ ਬੇਅਰਥ ਹੈ ਪਰ ਜੋ ਮਨੁੱਖ ਸਭ ਕੁਝ ਜਾਣਦਾ ਹੈ ਜਿਹੜਾ ਪਵਿੱਤਰਤਾ ਲਈ ਕੋਸ਼ਿਸ਼ ਕਰ ਰਿਹਾ ਹੈ ਉਹ ਵਾਲ ਭਰ ਵੀ ਗਲਤ ਕੰਮ ਜਾਂ ਪਾਪ ਕਰੇ ਤਾਂ ਉਹ ਬਰਦਾਸ਼ਤ ਨਹੀਂ ਹੋ ਸਕਦਾ। ਸੋ ਮੈਂ ਤੁਹਾਡੇ ਅੱਗੇ ਬੇਨਤੀ ਕਰਦੀ ਹਾਂ ਕਿ ਉਹ ਕੰਮ ਨਾ ਕਰੋ। ਇਹ ਤੁਹਾਡੇ ਪੁੰਨਾਂ ਨੂੰ ਘਟਾਏਗਾ।" ਬੋਧਿਸਤਵ ਨੇ ਦੇਵ ਕੰਨਿਆ ਦੇ ਬਚਨਾਂ ਦਾ ਅਸਲੀ ਅਰਥ ਸਮਝ ਕੇ ਉਸ ਦਾ ਧੰਨਵਾਦ ਕੀਤਾ ਤੇ ਅੱਗੇ ਤੋਂ ਉਹ ਗਲਤੀ ਨਾ ਕਰਨ ਦਾ ਪ੍ਰਣ ਕੀਤਾ।

ਸਮਾਜ ਲਈ ਚਾਨਣ ਮੁਨਾਰਾ ਬਣ ਚੁਕੇ ਮਹਾਨ ਲੋਕਾਂ ਨੂੰ ਆਪਣੇ ਆਚਰਨ ਨੂੰ ਕਾਇਮ ਰੱਖਣ ਲਈ ਸਾਵਧਾਨ ਰਹਿਣਾ ਚਾਹੀਦਾ ਹੈ। ਕਿਉਂਕਿ ਸਮਾਜ ਉਹਨਾਂ ਤੋਂ ਪ੍ਰੇਰਣਾ ਲੈ ਕੇ ਸਚਾਈ ਦੇ ਰਸਤੇ 'ਤੇ ਚੱਲ ਪੈਂਦਾ ਹੈ। ਇਸ ਲਈ ਉਹਨਾਂ ਨੂੰ ਕੋਈ ਵੀ ਐਸਾ ਕੰਮ ਨਹੀਂ ਕਰਨਾ ਚਾਹੀਦਾ ਜਿਸ ਨਾਲ ਸਮਾਜ ਉਹਨਾਂ ਤੇ ਟੀਕਾ ਟਿੱਪਣੀ ਕਰ ਸਕੇ।

# ਕਈ ਮਾਮੂਲੀ ਗੱਲਾਂ ਵੀ ਦੋਸਤੀ ਨੂੰ ਪਕਿਆਂ ਕਰਨ ਲਈ ਸਹਾਈ ਹੁੰਦੀਆਂ ਹਨ

ਦੋ ਕਿਸਾਨਾਂ ਦਾ ਖੇਤ ਨਾਲ-ਨਾਲ ਸੀ। ਉਹਨਾਂ ਦਾ ਆਪਸ ਵਿੱਚ ਬਹੁਤ ਪਿਆਰ ਸੀ। ਓਹ 'ਕੱਠੇ ਹੀ ਖੇਤੀ ਕਰਦੇ। ਹਰ ਮੌਸਮ ਵਿੱਚ ਇੱਕ ਦੂਜੇ ਦੀ ਸਹਾਇਤਾ ਕਰਦੇ। ਇੱਕ ਦੀ ਪੈਲੀ ਬੀਜਣ ਵਿੱਚ ਦੇਰੀ ਹੋ ਜਾਂਦੀ ਤਾਂ ਦੂਜਾ ਆਪਣੇ ਬਲਦ ਲੈ ਕੇ ਉਹਦੇ ਖੇਤ ਵਿੱਚ ਜਾਂਦਾ ਤੇ ਜਿੰਨਾ ਚਿਰ ਉਸ ਦੀ ਫਸਲ ਬੀਜੀ ਨਾ ਜਾਂਦੀ ਉਹ ਆਪਣੇ ਖੇਤ ਵਿੱਚ ਹਲ ਨਾ ਜੋੜਦਾ। ਫਸਲ ਪੱਕ ਜਾਂਦੀ ਤਾਂ ਵੀ 'ਕੱਠੇ ਸੰਭਾਲਦੇ। ਇਸ ਤਰ੍ਹਾਂ ਪਿੰਡ ਵਿੱਚ ਉਹਨਾਂ ਦੀ ਆਪਸੀ ਪਿਆਰ ਵੇਖ ਕੇ ਲੋਕ ਬਹੁਤ ਖੁਸ਼ ਹੁੰਦੇ। ਇੱਕ ਸਾਲ ਉਹਨਾਂ ਵਿੱਚੋਂ ਇੱਕ ਨੇ ਦੂਸਰੇ ਦੇ ਨਾਲ ਲੱਗਦੇ ਖੇਤ ਵਿੱਚ ਖਰਬੂਜੇ ਬੀਜੇ। ਖਰਬੂਜਿਆਂ ਦੀਆਂ ਵੇਲਾਂ ਬਹੁਤ ਦੂਰ ਤੱਕ ਫੈਲ ਗਈਆਂ। ਇੱਕ ਵੇਲ ਇਤਨੀ ਵਧੀ ਕਿ ਦੂਜੇ ਦੇ ਖੇਤ ਵਿੱਚ ਚਲੀ ਗਈ। ਵਕਤ ਆਉਣ 'ਤੇ ਸਾਰੇ ਖੇਤ ਵਿੱਚ ਬਹੁਤ ਖਰਬੂਜੇ ਲੱਗੇ। ਉਸ ਵੇਲ ਨੂੰ ਖਰਬੂਜੇ ਲੱਗੇ ਪਰ ਉਹ ਦੂਜੇ ਕਿਸਾਨ ਦੇ ਖੇਤ ਵਿੱਚ ਸਨ। ਪਹਿਲਾ ਕਿਸਾਨ ਸੋਚਦਾ ਰਹਿੰਦਾ ਕਿਵੇਂ ਕਰਾਂ ? ਜਦੋਂ ਖਰਬੂਜੇ ਪੱਕੇ ਤਾਂ ਜਿਸ ਦੇ ਖੇਤ ਵਿੱਚ ਵੇਲ ਵਧ ਕੇ ਚਲੀ ਗਈ ਸੀ ਉਸ ਨੇ ਪੱਕੇ ਹੋਏ ਖਰਬੂਜੇ ਤੋੜੇ ਤੇ ਗੁਆਂਢੀ ਦੇ ਘਰ ਖਰਬੂਜੇ ਦੇਣ ਚਲਾ ਗਿਆ। ਕਹਿਣ ਲੱਗਾ ਭਾਈ ਸਾਹਿਬ ਇਹ ਤੁਹਾਡੀ ਵੇਲ ਦੇ ਖਰਬੂਜੇ ਨੇ ਜੋ ਵਧ ਕੇ ਮੇਰੇ ਖੇਤ ਵਿੱਚ ਚਲੀ ਗਈ ਸੀ। ਦੂਸਰਾ ਕਿਸਾਨ ਹੈਰਾਨ ਹੋ ਕੇ ਕਹਿਣ ਲੱਗਾ। "ਯਾਰ ਉਹ ਵੇਲ ਪਲੀ ਤਾਂ ਤੇਰੇ ਖੇਤ ਵਿੱਚ ਹੀ ਹੈ। ਸੋ ਇਹ ਖਰਬੂਜੇ ਤੇਰੇ ਹੀ ਬਣਦੇ ਹਨ। ਸੋ ਇਹਨਾਂ ਨੂੰ ਲੈ ਜਾਓ ਤੇ ਬੱਚਿਆਂ ਨੂੰ ਦਿਓ।" ਪਰ ਪਹਿਲੇ ਕਿਸਾਨ ਨੇ ਗੱਲ ਨਾ ਮੰਨਦੇ ਹੋਏ ਖਰਬੂਜੇ ਉਥੇ ਹੀ ਛੱਡ ਦਿੱਤੇ ਤੇ ਆਪਣੇ ਘਰ ਨੂੰ ਚਲ ਪਿਆ। ਦੂਸਰਾ ਕਿਸਾਨ ਖਰਬੂਜੇ ਲੈ ਕੇ ਉਸ ਦੇ ਘਰ ਚਲਾ ਗਿਆ ਪਰ ਉਹ ਨਾ ਮੰਨਿਆ। ਸੋ ਖਰਬੂਜੇ ਉਹਨਾਂ ਬਾਹਰ ਖੇਡਦੇ ਬੱਚਿਆਂ ਵਿੱਚ ਵੰਡ ਦਿੱਤੇ। ਇਸ ਤਰ੍ਹਾਂ ਉਹਨਾਂ ਦੀ ਦੋਸਤੀ ਦੀ ਰੱਸੀ ਨੂੰ ਇੱਕ ਹੋਰ ਪੱਕੀ ਗੰਢ ਬੱਝ ਗਈ।

ਇਹ ਗੱਲ ਭਾਵੇਂ ਮਾਮੂਲੀ ਹੈ ਪਰ ਜੀਵਨ ਨੂੰ ਸੁਧਾਰਨ ਲਈ ਇੱਕ ਬਹੁਤ ਵੱਡੀ ਪ੍ਰੇਰਣਾ ਦੇਣ ਵਾਲੀ ਹੈ।

# ਫੁੱਟ ਪੱਥਰ ਵੀ ਪਾੜ ਸੁੱਟਦੀ ਏ

ਰਾਜਾ ਜੈ ਚੰਦ ਕਨੌਜ 'ਤੇ ਰਾਜ ਕਰਦਾ ਸੀ ਤੇ ਪ੍ਰਿਥਵੀ ਰਾਜ ਚੌਹਾਨ ਦਿੱਲ ਦਾ ਰਾਜਾ ਸੀ। ਦੋਹਾਂ ਵਿੱਚ ਹਰ ਵੇਲੇ ਇੱਟ ਖੜਕਦੀ ਰਹਿੰਦੀ ਸੀ। ਜੈ ਚੰਦ ਨੇ ਆਪਣੀ ਲੜਕੀ ਸੰਜੋਗਤਾ ਦਾ ਸਵਿੰਬਰ ਰਚਿਆ। ਸਭੇ ਰਾਜਾਂ ਦੇ ਰਾਜਕੁਮਾਰਾਂ ਨੂੰ ਸੱਦਿਆ ਗਿਆ ਪਰ ਪ੍ਰਿਥਵੀ ਰਾਜ ਚੌਹਾਨ ਨਾਲ ਅੜਫਸ ਹੋਣ ਕਰਕੇ ਉਹਦਾ ਬੁੱਤ ਬਣਾ ਕੇ ਸਵਿੰਬਰ ਵਿੱਚ ਰੱਖ ਦਿੱਤਾ। ਸੰਜੋਗਤਾ ਪ੍ਰਿਥਵੀ ਰਾਜ ਚੌਹਾਨ ਦੀ ਬਹਾਦਰੀ ਤੇ ਸੁੰਦਰਤਾ 'ਤੇ ਮੋਹਿਤ ਸੀ। ਉਹ ਜਦੋਂ ਹਾਰ ਲੈ ਕੇ ਰਾਜਕੁਮਾਰਾਂ ਵਿੱਚ ਫਿਰਦੀ-ਫਿਰਦੀ ਆਈ ਤਾਂ ਪ੍ਰਿਥਵੀ ਰਾਜ ਚੌਹਾਨ ਦੇ ਬੁੱਤ ਦੇ ਗਲ਼ ਆਪਣਾ ਹਾਰ ਪਾ ਦਿੱਤਾ। ਸਾਰੇ ਲੋਕ ਹੈਰਾਨ ਹੋਏ। ਬੁੱਤ ਦੇ ਕੋਲ ਹੀ ਪ੍ਰਿਥਵੀ ਰਾਜ ਚੌਹਾਨ ਭੇਸ ਵੱਟਾ ਕੇ ਘੋੜੇ 'ਤੇ ਸਵਾਰ ਖੜ੍ਹਾ ਸੀ। ਲੋਕਾਂ ਦੇ ਵੇਖਦਿਆਂ-ਵੇਖਦਿਆਂ ਉਸ ਨੇ ਸੰਜੋਗਤਾ ਨੂੰ ਘੋੜੇ 'ਤੇ ਬਿਠਾ ਲਿਆ ਤੇ ਘੋੜਾ ਭਜਾ ਕੇ ਨਜ਼ਰਾਂ ਤੋਂ ਉਹਲੇ ਹੋ ਗਿਆ। ਦੋਹਾਂ ਰਾਜਾਂ ਦੀ ਦੁਸ਼ਮਣੀ ਹੋਰ ਵਧ ਗਈ। ਜੈ ਚੰਦ ਪ੍ਰਿਥਵੀ ਰਾਜ ਤੋਂ ਬਦਲਾ ਲੈਣਾ ਚਾਹੁੰਦਾ ਸੀ। ਉਧਰ ਮੁਸਲਮਾਨ ਬਾਦਸ਼ਾਹ ਮੁਹੰਮਦ ਗੌਰੀ ਦਿੱਲੀ 'ਤੇ ਵਾਰ-ਵਾਰ ਹਮਲੇ ਕਰ ਰਿਹਾ ਸੀ। ਉਸ ਨੇ ਛੇ ਵਾਰ ਹਮਲਾ ਕੀਤਾ ਪਰ ਹਰ ਵਾਰ ਮੂੰਹ ਦੀ ਖਾਣੀ ਪਈ। ਉਹ ਹਾਰ ਜਾਂਦਾ ਤੇ ਪ੍ਰਿਥਵੀ ਰਾਜ ਦੇ ਕਾਬੂ ਆ ਜਾਂਦਾ ਪਰ ਚੌਹਾਨ ਤਰਸ ਖਾ ਕੇ ਉਹਨੂੰ ਛੱਡ ਦੇਂਦਾ। ਜੈ ਚੰਦ ਨੇ ਪ੍ਰਿਥਵੀ ਰਾਜ ਤੋਂ ਬਦਲਾ ਲੈਣ ਲਈ ਮੁਹੰਮਦ ਗੌਰੀ ਨੂੰ ਸੁਨੇਹਾ ਭੇਜਿਆ ਕਿ ਤੂੰ ਦਿੱਲੀ ਰਾਜ 'ਤੇ ਹਮਲਾ ਕਰ ਮੈਂ ਤੇਰੀ ਮਦਦ ਭਾਰੀ ਫੌਜ਼ ਨਾਲ ਕਰਾਂਗਾ। ਘਰ ਦਾ ਭੇਤੀ ਲੰਕਾ ਢਾਹੇ ਵਾਲੀ ਗੱਲ ਹੋਈ। ਐਤਕੀਂ ਪ੍ਰਿਥਵੀ ਰਾਜ ਹਾਰ ਗਿਆ। ਜਦੋਂ ਉਹ ਫੜ੍ਹਿਆ ਗਿਆ ਤਾਂ ਪ੍ਰਿਥਵੀ ਰਾਜ ਨੇ ਆਖਿਆ ਕਿ "ਮੈਂ ਤੈਨੂੰ ਛੇ ਵਾਰ ਕੈਦ ਕਰਕੇ ਛੱਡ ਦੇਂਦਾ ਰਿਹਾ ਹਾਂ ਸੋ ਮੈਨੂੰ ਇਸ ਵਾਰ ਛੱਡ ਕੇ ਸੁਲਾਹ ਕਰ ਲੈਣੀ ਚਾਹੀਦੀ ਹੈ।" ਪਰ ਮੁਹੰਮਦ ਗੌਰੀ ਨੇ ਉੱਤਰ ਦਿੱਤਾ, "ਤੂੰ ਤਾਂ ਮੂਰਖ ਸੀ ਕਦੀ ਕਿਸੇ ਦੁਸ਼ਮਣ ਨੂੰ ਵੀ ਫੜ੍ਹ ਕੇ ਛੱਡਿਆ ਹੈ।" ਉਸ ਨੇ ਪ੍ਰਿਥਵੀ ਰਾਜ ਦੀਆਂ ਅੱਖਾਂ 'ਚ ਲੋਹੇ ਦੀਆਂ ਗਰਮ ਸਲਾਈਆਂ ਫੇਰ ਕੇ ਅੰਨਾਂ ਕਰ ਦਿੱਤਾ ਤੇ ਆਪਣੇ ਨਾਲ ਹੀ ਆਪਣੇ ਦੇਸ਼ ਲੈ ਗਿਆ। ਅਗਲੇ ਸਾਲ ਮੁਹੰਮਦ ਗੌਰੀ ਨੇ ਰਾਜਾ ਜੈ ਚੰਦ 'ਤੇ ਭਰਪੂਰ ਹਮਲਾ ਕੀਤਾ। ਜੈ ਚੰਦ ਨੇ ਬਥੇਰੇ ਵਾਸਤੇ ਪਾਏ ਕਿ ਮੈਂ ਤੇਰੀ ਸਹਾਇਤਾ ਕੀਤੀ ਤਾਂ ਹੀ ਤੂੰ ਪ੍ਰਿਥਵੀ ਰਾਜ ਨੂੰ ਜਿੱਤ ਸਕਿਆ ਸੀ। ਅੱਜ ਤੂੰ ਮੈਨੂੰ ਹੀ ਮਾਰਨ ਨੂੰ ਤਿਆਰ ਹੋ ਗਿਆ ਹੈ। ਮੁਹੰਮਦ ਗੌਰੀ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਤੂੰ ਜਿਸ ਨੇ ਆਪਣੇ ਗਵਾਂਢੀ ਨਾਲ ਧੋਖਾ ਕਰਕੇ ਉਸ ਨੂੰ ਹਰਾਇਆ ਮੇਰਾ ਤੂੰ ਸਕਾ ਕਦੋਂ ਰਹਿ ਸਕਦਾ ਹੈਂ।" ਇਤਨੀ ਗੱਲ ਕਰਕੇ ਐਸਾ ਜਬਰਦਸਤ ਹਮਲਾ ਕੀਤਾ ਕਿ ਪਹਿਲੇ ਦਿਨ ਹੀ ਜੈ ਚੰਦ ਬੁਰੀ ਤਰ੍ਹਾਂ ਹਾਰ ਗਿਆ ਤੇ ਜੰਗ ਵਿੱਚ ਹੀ ਮਾਰਿਆ ਗਿਆ।

ਸੱਚ ਹੀ ਕਹਿੰਦੇ ਨੇ ਫੁੱਟ ਪਥਰ ਵੀ ਪਾੜ ਦੇਂਦੀ ਹੈ।

# ਤੀਰ ਨਿਸ਼ਾਨੇ 'ਤੇ ਬੈਠਾ

ਚੰਦਰ ਬਰਦਾਈ ਦਿੱਲੀ ਦੇ ਰਾਜੇ ਪ੍ਰਿਥਵੀ ਰਾਜ ਚੌਹਾਨ ਦਾ ਬੜਾ ਵਫ਼ਾਦਾਰ ਮੰਤਰੀ ਸੀ। ਜੋ ਕੰਮ ਰਾਜਾ ਕਰਦਾ ਉਸ ਦਾ ਸਲਾਹ ਨਾਲ ਹੀ ਕਰਦਾ। ਵਕਤ ਕਿਸੇ ਦਾ ਵੀ ਲਿਹਾਜ ਨਹੀਂ ਕਰਦਾ। ਇੱਕ ਵਾਰ ਚੰਦਰ ਬਰਦਾਈ ਤੇ ਰਾਜੇ ਦੀ ਕਿਸੇ ਮਸਲੇ 'ਤੇ ਗੱਲ ਅੜ ਗਈ। ਰਾਜੇ ਕੰਨਾਂ ਦੇ ਕੱਚੇ ਹੀ ਹੁੰਦੇ ਸਨ। ਉਹਨੂੰ ਦੇਸ਼ ਨਿਕਾਲਾ ਦੇ ਦਿੱਤਾ। ਉਹ ਫਿਰਦਾ-ਫਿਰਦਾ ਮੁਹੰਮਦ ਗੌਰੀ ਦੇ ਦਰਬਾਰ ਵਿੱਚ ਪਹੁੰਚ ਗਿਆ। ਉਸਨੂੰ ਪਤਾ ਲੱਗਾ ਕਿ ਪ੍ਰਿਥਵੀ ਰਾਜ ਚੌਹਾਨ ਮੁਹੰਮਦ ਗੌਰੀ ਦੀ ਕੈਦ ਵਿੱਚ ਹੈ ਪਰ ਉਸ ਨੂੰ ਅੱਖਾਂ ਤੋਂ ਅੰਨਾ ਕਰ ਦਿੱਤਾ ਗਿਆ ਹੈ। ਚੰਦਰ ਬਰਦਾਈ ਪ੍ਰਿਥਵੀ ਰਾਜ ਦੀ ਬਹਾਦਰੀ ਦੀਆਂ ਬਹੁਤ ਸਿਫ਼ਤਾਂ ਕਰਦਾ ਰਹਿੰਦਾ ਸੀ। ਮੁਹੰਮਦ ਗੌਰ ਉਹਦੀਆਂ ਤਾਰੀਫ਼ਾਂ ਸੁਣ ਕੇ ਅੰਦਰੋਂ ਕੁੜ੍ਹਦਾ ਰਹਿੰਦਾ। ਇੱਕ ਦਿਨ ਚੰਦਰ ਬਰਦਾਈ ਨੇ ਚੌਹਾਨ ਦੇ ਤੀਰ ਦੇ ਨਿਸ਼ਾਨੇ ਦੀ ਬਹੁਤ ਸਿਫ਼ਤ ਕੀਤੀ। ਗੌਰੀ ਨੇ ਕਿਹਾ, "ਹੁਣ ਤਾਂ ਉਹ ਅੰਨਾ ਹੋ ਚੁਕਾ ਹੈ। ਅੱਜ ਉਹ ਕੀ ਨਿਸ਼ਾਨਾ ਲਾਏਗਾ।" ਚੰਦਰ ਬਰਦਾਈ ਨੇ ਕਿਹਾ, "ਗੌਰੀ ਸਾਹਿਬ ਅੱਜ ਵੀ ਉਹ ਦੂਰੋਂ ਆਉਣ ਵਾਲੀ ਆਵਾਜ਼ 'ਤੇ ਨਿਸ਼ਾਨਾ ਲਾ ਸਕਦਾ ਹੈ। ਆਵਾਜ਼ ਦੇ ਕੇ ਵੇਖ ਸਕਦੇ ਹੋ।" ਗੌਰੀ ਨੇ ਯੋਜਨਾ ਬਣਾਈ ਕਿ ਚੰਦਰ ਬਰਦਾਈ ਨੂੰ ਕਿਹਾ ਜਾਏ ਕਿ ਤੂੰ ਹੀ ਆਵਾਜ਼ ਦੇਵੀਂ ਤੇ ਪ੍ਰਿਥਵੀ ਰਾਜ ਤੀਰ ਮਾਰੇਗਾ। ਉਸ ਨੇ ਸੋਚਿਆ ਜੇ ਨਿਸ਼ਾਨਾ ਸਹੀ ਲੱਗ ਗਿਆ ਤਾਂ ਇਹ ਹੀ ਮਾਰਿਆ ਜਾਏਗਾ ਹੋਰ ਹੁਣ ਕਿਸ ਨੂੰ ਆਵਾਜ਼ ਦੇਣ ਲਈ ਆਖਿਆ ਜਾਏ। ਦਰਬਾਰ ਵਿੱਚ ਆਏ ਪ੍ਰਿਥਵੀ ਰਾਜ ਦੇ ਹੱਥ ਤੀਰ ਕਮਾਨ ਫੜ੍ਹਾ ਦਿੱਤਾ ਗਿਆ ਤੇ ਸਾਹਮਣੇ ਕੁਝ ਫਾਸਲੇ 'ਤੇ ਚੰਦਰ ਬਰਦਾਈ ਨੂੰ ਬਿਠਾ ਦਿੱਤਾ। ਇੱਕ ਪਾਸੇ ਮੁਹੰਮਦ ਗੌਰੀ ਬੈਠ ਗਿਆ। ਚੰਦਰ ਬਰਦਾਈ ਨੇ ਆਵਾਜ਼ ਦਿੱਤੀ ਜਿੱਥੇ ਮੈਂ ਬੈਠਾ ਹਾਂ ਇਸ ਤੋਂ ਥੋੜ੍ਹੇ ਐਨੇ ਹੀ ਫਾਸਲੇ 'ਤੇ ਮੁਹੰਮਦ ਗੌਰੀ ਬੈਠਾ ਹੈ। ਹੇ ਚੌਹਾਨ ਮਾਰੋ ਤੀਰ ਤੇ ਏਸ ਪਾਪੀ ਨੂੰ ਪਾਰ ਬੁਲਾਓ। ਚੰਦਰ ਬਰਦਾਈ ਦੀ ਭਾਸ਼ਾ ਤਾਂ ਸਿਰਫ਼ ਪ੍ਰਿਥਵੀ ਰਾਜ ਹੀ ਜਾਣਦਾ ਸੀ। ਸੋ ਉਸ ਨੇ ਤੀਰ ਦਾ ਚਿਲ੍ਹੇ 'ਤੇ ਚੜ੍ਹਾ ਕੇ ਜਦੋਂ ਛੱਡਿਆ ਤਾਂ ਤੀਰ ਮੁਹੰਮਦ ਗੌਰੀ ਦੇ ਗਲ਼ ਵਿੱਚੋਂ ਦੀ ਪਾਰ ਹੋ ਗਿਆ ਤੇ ਥਾਂ 'ਤੇ ਹੀ ਉਸ ਦੀ ਮੌਤ ਹੋ ਗਈ। ਦਰਬਾਈਆਂ ਨੇ ਚੰਦਰ ਬਰਦਾਈ ਤੇ ਪ੍ਰਿਥਵੀ ਰਾਜ ਚੌਹਾਨ ਨੂੰ ਉਸੇ ਵਕਤ ਕਤਲ ਕਰ ਦਿੱਤਾ।

# ਸਿਕੰਦਰ ਵਾਪਿਸ ਆਪਣੇ ਦੇਸ਼ ਮੁੜ ਗਿਆ

ਸਾਰੀ ਦੁਨੀਆਂ ਨੂੰ ਜਿੱਤਣ ਦਾ ਤਹੀਆ ਕਰਦੇ ਹੋਏ ਮਹਾਨ ਸਿਕੰਦਰ ਰੋਮ ਤੋਂ ਚੱਲ ਕੇ ਭਾਰਤ ਦੀਆਂ ਹੱਦਾਂ 'ਤੇ ਆ ਪਹੁੰਚਿਆ। ਰਾਹ ਵਿੱਚ ਜੋ ਵੀ ਆਇਆ ਉਸ ਨੂੰ ਬੰਨੇ ਲਾਉਂਦਿਆਂ ਹੋਇਆਂ ਉਸ ਦੀਆਂ ਫੌਜ਼ਾਂ ਦਾ ਹੌਸਲਾ ਬਹੁਤ ਵਧਿਆ ਹੋਇਆ ਸੀ। ਸਿੰਕਦਰ ਦਾ ਸਾਰੀ ਦੁਨੀਆਂ ਨੂੰ ਜਿੱਤਣ ਦਾ ਸੁਪਨਾ ਉਸ ਨੂੰ ਸਾਕਾਰ ਹੁੰਦਾ ਲੱਗ ਰਿਹਾ ਸੀ। ਭਾਰਤ ਦੀ ਹੱਦ ਦੇ ਨਾਲ ਲੱਗਦੀ ਰਿਆਸਤ ਜਿਸ ਦਾ ਰਾਜਾ ਪੋਰਸ ਸੀ। ਜਦੋਂ ਦੋਹਾਂ ਫੌਜਾਂ ਦਾ ਘਮਾਸਾਨ ਦਾ ਜੰਗ ਹੋਇਆ ਤਾਂ ਸਿਕੰਦਰ ਦੀਆਂ ਫੌਜ਼ਾਂ ਨੂੰ ਪਤਾ ਲੱਗਾ ਕਿ ਭਾਰਤੀ ਫੌਜ਼ ਨੂੰ ਜਿੱਤਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਕਈ ਦਿਨ ਸਖ਼ਤ ਲੜਾਈ ਹੁੰਦੀ ਰਹੀ। ਰਾਜਾ ਪੋਰਸ ਦੀਆਂ ਫੌਜ਼ਾਂ ਲੋਹੇ ਦੀ ਦੀਵਾਰ ਬਣ ਕੇ ਖੜ੍ਹੀਆਂ ਸਨ ਤੇ ਇੱਕ ਇੰਚ ਵੀ ਹਮਲਾਵਰਾਂ ਨੂੰ ਅੱਗੇ ਵੱਧਣ ਨਹੀਂ ਸਨ ਦੇ ਰਹੀਆਂ। ਸਿਕੰਦਰ ਬਹੁਤ ਹੈਰਾਨ ਹੋਇਆ ਕਿ ਰੋਮ ਤੋਂ ਲੈ ਕੇ ਇੱਥੋਂ ਤੱਕ ਕੋਈ ਵੀ ਸਾਡੇ ਅੱਗੇ ਇਸ ਤਰ੍ਹਾਂ ਨਹੀਂ ਅੜਿਆ। ਆਖਰ ਉਸ ਨੂੰ ਪਤਾ ਲੱਗਾ ਕਿ ਭਾਰਤੀ ਲੋਕ ਗਊ 'ਤੇ ਬਿਲਕੁਲ ਵਾਰ ਨਹੀਂ ਕਰਦੇ। ਸੋ ਉਸ ਨੇ ਆਪਣੀ ਫੌਜ਼ ਦੇ ਅੱਗੇ ਗਊਆਂ ਖੜ੍ਹੀਆਂ ਕਰ ਦਿੱਤੀਆਂ। ਗਊਆਂ ਨੂੰ ਵੇਖ ਕੇ ਪੋਰਸ ਦੀਆਂ ਫੌਜ਼ਾਂ ਉਹਨਾਂ 'ਤੇ ਵਾਰ ਨਹੀਂ ਸਨ ਕਰ ਰਹੀਆਂ ਪਰ ਸਿਕੰਦਰ ਦੀਆਂ ਫੌਜ਼ਾਂ ਗਊਆਂ ਦੇ ਉਹਲੇ ਖਲੋ ਕੇ ਭਾਰਤੀ ਫੌਜ਼ਾਂ 'ਤੇ ਭਰਪੂਰ ਵਾਰ ਕਰਦੀਆਂ ਸਨ। ਨਤੀਜਾ ਇਹ ਹੋਇਆ ਕਿ ਭਾਰਤੀ ਫੌਜ਼ਾਂ ਦੀ ਹਾਰ ਹੋਈ। ਬਹਾਦਰ ਲੋਕ ਭੰਗ ਦੇ ਭਾੜੇ ਹੀ ਆਪਣੀਆਂ ਜਾਨਾਂ ਗਵਾ ਬੈਠੇ। ਬੜਾ ਨੁਕਸਾਨ ਹੋਇਆ ਤੇ ਬਦਕਿਸਮਤੀ ਨੂੰ ਰਾਜਾ ਪੋਰਸ ਜਿੰਦਾ ਹੀ ਫੜ੍ਹਿਆ ਗਿਆ। ਦੂਸਰੇ ਦਿਨ ਪੋਰਸ ਨੂੰ ਸਿਕੰਦਰ ਦੇ ਸਾਹਮਣੇ ਪੇਸ਼ ਕੀਤਾ ਗਿਆ। ਸਿਕੰਦਰ ਨੇ ਪੋਰਸ ਨੂੰ ਪੁਛਿਆ, "ਤੂੰ ਤੇ ਤੇਰੀ ਫੌਜ਼ ਬਹਾਦਰ ਹੋ ਤੁਹਾਡੇ ਹੌਸਲੇ ਦੀ ਮੈਂ ਕਦਰ ਕਰਦਾ ਹਾਂ, ਪਰ ਹੁਣ ਜਦੋਂ ਕਿ ਸਾਡੇ ਤੋਂ ਹਾਰ ਗਿਆ ਹੈ ਤਾਂ ਤੇਰੇ ਨਾਲ ਕੀ ਸਲੂਕ ਕੀਤਾ ਜਾਏ।" ਪੋਰਸ ਨੇ ਚਿਹਰੇ ਦੇ ਡਰ ਵਾਲੀ ਕੋਈ ਗੱਲ ਨਹੀਂ ਸੀ। ਉਸ ਨੇ ਬੜੀ ਗਰਜਵੀਂ ਆਵਾਜ਼ ਵਿੱਚ ਆਖਿਆ, "ਤੂੰ ਧੋਖੇ ਨਾਲ ਸਾਡੇ 'ਤੇ ਜਿੱਤ ਪ੍ਰਾਪਤ ਕੀਤੀ ਹੈ ਪਰ ਹੁਣ ਜੋ ਹਾਰੇ ਹੋਏ ਰਾਜਿਆਂ ਨਾਲ ਜੇਤੂ ਰਾਜੇ ਕਰਦੇ ਨੇ ਉਹੀ ਸਲੂਕ ਮੇਰੇ ਨਾਲ ਕਰ।" ਸਿਕੰਦਰ ਇਹ ਦਲੇਰਾਨਾ ਉੱਤਰ ਸੁਣ ਕੇ ਏਨਾ ਪ੍ਰਭਾਵਿਤ ਹੋਇਆ ਕਿ ਪੋਰਸ ਨੂੰ ਨਿਰਾ ਛੱਡ ਹੀ ਨਹੀਂ ਦਿੱਤਾ ਸਗੋਂ ਉਸ ਨੂੰ ਉਹਦੀ ਸਾਰੀ ਰਿਆਸਤ ਵਾਪਿਸ ਕਰਕੇ ਉਹਦੇ ਨਾਲ ਦੋਸਤੀ ਕਰ ਲਈ। ਅਗਾਂਹ ਵਧਣ ਦਾ ਇਰਾਦਾ ਛੱਡ ਕੇ ਵਾਪਸ ਆਪਣੇ ਦੇਸ਼ ਪਰਤ ਗਿਆ। ਉਸ ਨੇ ਸਮਝਿਆ ਇਹਨਾਂ ਲੋਕਾਂ 'ਤੇ ਜਿੱਤ ਪ੍ਰਾਪਤ ਕਰਨੀ ਸੌਖੀ ਗੱਲ ਨਹੀਂ।

# ਕਲਿਆਣ ਲਈ ਮਮਤਾ ਤਿਆਗਣੀ ਪੈਂਦੀ ਹੈ

ਆਦਿ ਸ਼ੰਕਰਾਚਾਰੀਆ ਅਜੇ ਅੱਠ ਸਾਲ ਦੇ ਹੀ ਸਨ ਕਿ ਮਾਇਆ ਮੋਹ ਤੋਂ ਵਿਕਰਤ ਹੋ ਕੇ ਤੇ ਆਪਣੀ ਮਾਂ ਦੇ ਬੇਹੱਦ ਪਿਆਰ ਨੂੰ ਛੱਡ ਕੇ ਪੂਰਨ ਗਿਆਨ ਦੀ ਖੋਜ਼ ਵਿੱਚ ਘਰੋਂ ਨਿਕਲ ਗਏ। ਜਦੋਂ ਉਹਨਾਂ ਦੀ ਮਾਤਾ ਨੇ ਜਿਸ ਦਾ ਨਾਂ ਵਸ਼ਿਸ਼ਦਾ ਦੇਵੀ ਸੀ ਨੇ ਉਹਨਾਂ ਨੂੰ ਜਾਣ ਤੋਂ ਰੋਕਿਆ ਤਾਂ ਉਹਨਾਂ ਨੇ ਆਪਣੀ ਮਾਂ ਨੂੰ ਨਾਰਦ ਦੀ ਇਹ ਜੀਵਨ ਕਥਾ ਸੁਣਾਈ। ਨਾਰਦ ਅਜੇ ਪੰਜ ਸਾਲ ਦੇ ਹੀ ਸਨ ਕਿ ਸੰਤ ਮਹਾਤਮਾਵਾਂ ਦੇ ਮੂੰਹ ਤੋਂ ਹਰੀ ਕਥਾ ਸੁਣ ਕੇ ਪ੍ਰਮਾਤਮਾ ਨੂੰ ਸਾਕਸ਼ਾਤ ਮਿਲਣ ਲਈ ਵਿਆਕੁਲ ਹੋ ਗਏ। ਪਰ ਮਾਂ ਦਾ ਦਿਲੀ ਸਨੇਹ ਤੇ ਗੂੜਾ ਪਿਆਰ ਹੋਣ ਕਰਕੇ ਉਹ ਘਰ ਨਹੀਂ ਛੱਡ ਸਕੇ। ਇੱਕ ਦਿਨ ਇੱਕ ਸੱਪ ਨੇ ਉਹਨਾਂ ਦੀ ਮਾਂ ਨੂੰ ਡੱਸ ਲਿਆ ਜਿਸ ਕਰਕੇ ਉਹਨਾਂ ਦੀ ਮਾਂ ਚੱਲ ਵਸੀ। ਨਾਰਦ ਜੀ ਨੇ ਪ੍ਰਮਾਤਮਾ ਦੀ ਇੱਛਿਆ ਮੰਨ ਕੇ ਪੰਜ ਸਾਲ ਦੀ ਉਮਰ ਵਿੱਚ ਹੀ ਘਰ ਤਿਆਗ ਦਿੱਤਾ। ਇਹ ਕਥਾ ਸੁਣਾ ਕੇ ਸ਼ੰਕਰ ਜੀ ਕਹਿਣ ਲੱਗੇ, "ਹੇ ਮਾਂ ਨਾਰਦ ਦੀ ਨੇ ਤਾਂ ਪੰਜ ਸਾਲ ਦੀ ਉਮਰ ਵਿੱਚ ਹੀ ਘਰ ਛੱਡ ਦਿੱਤਾ ਸੀ। ਉਹਨਾਂ ਨੂੰ ਤਾਂ ਮਾਤਾ ਦਾ ਵਿਛੋੜਾ ਵੀ ਸਹਿਣਾ ਪਿਆ ਸੀ। ਮੈਂ ਤਾਂ ਅੱਠ ਸਾਲ ਦਾ ਹਾਂ ਤੇ ਮੈਂ ਜਿੱਥੇ ਵੀ ਜਾਵਾਂਗਾ ਤੁਹਾਡੀ ਛਤਰ ਛਾਇਆ ਮੇਰੇ ਸਿਰ 'ਤੇ ਰਹੇਗੀ।" ਛੇਕੜ ਮਾਂ ਸ਼ੰਕਰਾਚਾਰੀਆ ਦੀ ਜ਼ਿੱਦ ਅੱਗੇ ਹਾਰ ਗਈ ਅਤੇ ਰੋਂਦੇ ਹੋਏ ਉਹਨੂੰ ਵਿਦਾਇਦੀ ਦਿੱਤੀ। ਫੇਰ ਸ਼ੰਕਰਾਚਾਰੀਆ ਨੇ ਕਿਹਾ, "ਮੈਂ ਏਨੇ ਮਾੜੇ ਦਿਲ ਵਾਲਾ ਨਹੀਂ ਕਿ ਮਾਂ ਨੂੰ ਰੋਂਦਿਆਂ ਛੱਡ ਕੇ ਜਾ ਰਿਹਾ ਹਾਂ। ਤੁਸਾਂ ਨੇ ਜਦੋਂ ਪ੍ਰਮਾਤਮਾ ਤੋਂ ਸੰਤਾਨ ਮੰਗੀ ਤਾਂ ਉਹਨੂੰ ਦੱਸ ਦਿੱਤਾ ਗਿਆ ਸੀ ਕਿ ਜੇ ਆਮ ਆਦਮੀ ਹੋਇਆ ਤਾਂ ਲੰਮੀ ਉਮਰ ਵਾਲਾ ਹੋਵੇਗਾ ਪਰ ਖ਼ਾਸ ਮਨੁੱਖ ਹੋਇਆ ਤਾਂ ਛੋਟੀ ਉਮਰ ਭੋਗੇਗਾ। ਤੁਸਾਂ ਸਰਬੱਗ ਮਨੁੱਖ ਮੰਗਿਆ ਸੀ ਸੋ ਮੇਰੀ ਉਮਰ ਬਹੁਤ ਥੋੜ੍ਹੀ ਹੈ ਏਸ ਲਈ ਥੋੜ੍ਹੀ ਉਮਰ ਵਿੱਚ ਬਹੁਤ ਕੰਮ ਕਰਨੇ ਹਨ। ਮੈਂ ਕਲਿਆਣ ਦੀ ਵੇਦੀ 'ਤੇ ਆਪਣੀ ਮਾਂ ਦੀ ਮਮਤਾ ਦੀ ਬਲੀ ਦੇ ਰਿਹਾ ਹਾਂ।"

ਸਾਰ-ਬਹੁਤ ਵੱਡੇ ਕੰਮ ਕਰਨ ਲਈ ਆਪਣੇ ਨਿੱਜੀ ਹਿਤਾਂ ਨੂੰ ਤਿਆਗਣਾ ਪੈਂਦਾ ਹੈ।

# ਮਹਾਨ ਜੇਤੂ ਸਿਕੰਦਰ ਦੀ ਆਖਰੀ ਤਮੰਨਾ ਵੀ ਪੂਰੀ ਨਾ ਹੋ ਸਕੀ

ਸਿਕੰਦਰ ਭਾਰਤੀਆਂ ਦੇ ਲੋਹੇ ਵਰਗੇ ਇਰਾਦੇ ਤੋਂ ਜਾਣੂ ਹੋਇਆ ਫੌਜ਼ਾਂ ਸਮੇਤ ਵਾਪਿਸ ਆਪਣੇ ਦੇਸ਼ ਨੂੰ ਮੁੜ ਪਿਆ। ਮੰਦੇਭਾਗੀ ਉਹ ਰਾਹ ਵਿੱਚ ਹੀ ਐਸਾ ਬਿਮਾਰ ਹੋਇਆ ਕਿ ਬਚਣ ਦੀ ਕੋਈ ਆਸ ਨਾ ਰਹੀ। ਵੱਡ-ਵੱਡੇ ਵੈਦ ਹਕੀਮ ਸੱਦੇ ਗਏ ਪਰ ਕਿਸੇ ਦੀ ਦਵਾਈ ਵੀ ਕਾਰਗਰ ਸਾਬਤ ਨਾ ਹੋਈ। ਉਸ ਨੇ ਸਾਰੇ ਵੈਦਾਂ ਨੂੰ 'ਕੱਠੇ ਕਰਕੇ ਆਖਿਆ, "ਭਾਵੇਂ ਮੇਰੀ ਸਾਰੀ ਜਾਇਦਾਦ ਲੱਗ ਜਾਏ ਪਰ ਮੈਂ ਏਨੇ ਜੋਗਾ ਹੋ ਜਾਵਾਂ ਕਿ ਵਾਪਸ ਆਪਣੇ ਘਰ ਜਾ ਕੇ ਆਪਣੀ ਮਾਂ ਨੂੰ ਮਿਲ ਸਕਾਂ।" ਇਲਾਜ ਫੇਰ ਸ਼ੁਰੂ ਹੋਇਆ ਬਹੁਤ ਕੀਮਤੀ ਨੁਸਖੇ ਅਜਮਾਏ ਗਏ ਪਰ ਸਿਕੰਦਰ ਦੇ ਬਚਣ ਦੀਆਂ ਸਭ ਆਸਾਂ ਖਤਮ ਹੋ ਗਈਆਂ। ਛੇਕੜ ਉਸ ਨੇ ਆਪਣੇ ਸਭ ਅਧਿਕਾਰੀਆਂ ਨੂੰ ਬੁਲਾਇਆ ਤੇ ਕਹਿਣ ਲੱਗਾ, "ਮੇਰੇ ਪਿਆਰੇ ਅਫਸਰੋ ਤੇ ਵਜ਼ੀਰੋ, ਤੁਸਾਂ ਬੜੀਆਂ ਔਕੜਾਂ ਤੇ ਮੁਸੀਬਤਾਂ ਝੱਲ ਕੇ ਮੇਰਾ ਸਾਥ ਦਿੱਤਾ ਹੈ। ਮੈਂ ਤੁਹਾਡੇ ਸਾਰਿਆਂ ਦਾ ਦਿਲੋਂ ਧੰਨਵਾਦੀ ਹਾਂ। ਮੈਂ ਜ਼ਿੰਦਗੀ ਵਿੱਚ ਬਹੁਤ ਜਗ੍ਹਾ ਜਿੱਤ ਕੇ ਸਾਰੀ ਦੁਨੀਆਂ ਨੂੰ ਜਿੱਤਣ ਦਾ ਸੁਪਨਾ ਪੂਰਾ ਕਰਨ ਦਾ ਜਤਨ ਕੀਤਾ। ਤੁਸਾਂ ਹਰ ਥਾਂ ਮੇਰਾ ਸਾਥ ਦਿੱਤਾ। ਮੈਨੂੰ ਮਹਿਸੂਸ ਹੋਇਆ ਏ ਕਿ ਮੈਂ ਹੁਣ ਬਚ ਨਹੀਂ ਸਕਦਾ। ਮੇਰੇ ਮਰਨ ਤੋਂ ਬਾਅਦ ਤੁਸਾਂ ਇੱਕ ਕੰਮ ਕਰਨਾ। ਜਦੋਂ ਮੇਰਾ ਜਨਾਜ਼ਾ ਕਬਰ 'ਤੇ ਲੈ ਕੇ ਜਾਓ ਤਾਂ ਮੇਰੇ ਹੱਥ ਕਫ਼ਨ ਤੋਂ ਬਾਹਰ ਕੱਢ ਕੇ ਰੱਖਣੇ। ਪੈਰ ਵੀ ਨੰਗੇ ਕਰ ਦੇਣਾ ਤਾਂਕਿ ਲੋਕਾਂ ਨੂੰ ਪਤਾ ਲੱਗੇ ਕਿ ਮਹਾਨ ਜੇਤੂ ਸਿਕੰਦਰ ਏਸ ਦੁਨੀਆਂ ਤੋਂ ਖਾਲੀ ਹੱਥ ਤੇ ਨੰਗੇ ਪੈਰੀਂ ਏਸ ਜਹਾਨੋ ਜਾ ਰਿਹਾ ਹੈ। ਤੁਸੀਂ ਸਾਰੇ ਇਹ ਜਾਣ ਲਵੋ ਕਿ ਸਾਰੀ ਦੁਨੀਆਂ ਨੂੰ ਕਦੀ ਨਹੀਂ ਜਿੱਤ ਸਕਿਆ ਤੇ ਮੇਰੀ ਇੱਕੋ ਇੱਕ ਤਮੰਨਾ ਸੀ ਕਿ ਮੈਂ ਆਪਣੇ ਦੇਸ਼ ਵਿੱਚ ਜਾ ਕੇ ਮਰਨ ਤੋਂ ਪਹਿਲਾਂ ਆਪਣੀ ਮਾਂ ਨੂੰ ਮਿਲ ਸਕਾਂ ਪਰ ਮੈਂ ਕਿੰਨਾ ਮਜ਼ਬੂਰ ਹਾਂ ਕਿ ਮੇਰੀ ਇਹ ਖਾਹਿਸ਼ ਪੂਰੀ ਨਹੀਂ ਹੋ ਸਕੀ।" ਇਸਦੇ ਨਾਲ ਹੀ ਉਸ ਨੇ ਆਖਰੀ ਸਾਹ ਲਿਆ ਤੇ ਏਸ ਦੁਨੀਆਂ ਤੋਂ ਰਵਾਨਾ ਹੋ ਗਿਆ।

ਸਿਕੰਦਰ ਮਰਦਾ ਹੋਇਆ ਲੋਕਾਂ ਨੂੰ ਦੱਸ ਗਿਆ ਕਿ ਕਿੰਨੀਆਂ ਹੀ ਜਿੱਤਾਂ ਪ੍ਰਾਪਤ ਕਰ ਲਵੋ, ਕਿੰਨੀ ਮਾਇਆ 'ਕੱਠੀ ਕਰ ਲਵੋ ਸਭ ਕੁਝ ਏਥੇ ਹੀ ਰਹਿ ਜਾਣਾ ਹੈ।

# ਅਧਿਆਪਕ ਦਾ ਅਨੋਖਾ ਸਰਾਪ

ਮੈਂ ਓਦੋਂ ਨੌਵੀਂ ਜਮਾਤੇ ਗੌਰਮਿੰਟ ਹਾਈ ਸਕੂਲ ਗੁਜਰਾਂਵਾਲਾ (ਪਾਕਿਸਤਾਨ) ਵਿੱਚ ਪੜ੍ਹਦਾ ਸੀ। ਕਿਆ ਜ਼ਮਾਨਾ ਸੀ ਉਹ। ਅਸੀਂ ਹਿੰਦੂ, ਮੁਸਲਮਾਨ, ਸਿੱਖ ਤੇ ਇਸਾਈ 'ਕੱਠੇ ਹੀ ਪੜ੍ਹਦੇ-ਖੇਡਦੇ, ਏਥੋਂ ਤੱਕ ਕਿ ਬੋਰਡਿੰਗ ਹਾਊਸ ਵਿੱਚ ਵੀ ਸਾਰੇ 'ਕੱਠੇ ਹੀ ਰਹਿੰਦੇ ਸਾਂ। ਆਪਣੇ-ਆਪਣੇ ਧਰਮ 'ਤੇ ਪੱਕੇ ਰਹਿ ਕੇ ਕਦੀ ਕੋਈ ਆਪਸ ਵਿੱਚ ਵਾਦ-ਵਿਵਾਦ ਨਹੀਂ ਸੀ ਹੁੰਦਾ। ਸਾਡੇ ਸਾਰਿਆਂ ਦੇ ਤਿਉਹਾਰ ਅਸੀਂ 'ਕੱਠੇ ਹੀ ਮਨਾਉਂਦੇ ਸਾਂ। ਗੁਰਪੁਰਬ ਨੂੰ ਮੁਸਲਮਾਨ ਮੁੰਡੇ ਸਾਡੇ ਗੁਰੂ ਸਾਹਿਬਾਨਾਂ ਬਾਰੇ ਨਜ਼ਮਾਂ ਪੜ੍ਹਦੇ ਤੇ ਅਸੀਂ ਹਿੰਦੂ-ਸਿੱਖ ਈਦ ਨੂੰ ਸਾਰੇ ਮੁਸਲਮਾਨਾਂ ਨੂੰ ਵਧਾਈ ਦੇਂਦੇ ਤੇ ਇੱਕ ਦੂਜੇ ਨੂੰ ਤੋਹਫੇ ਦੇਂਦੇ। ਉਦਾਂ ਹੀ ਕੋਈ ਭਿੰਨ ਭੇਖ ਨਹੀਂ ਸੀ।

ਸਾਡੇ ਹਿੰਦੀ ਦੇ ਅਧਿਆਪਕ ਪੰਡਿਤ ਬਾਲ ਮੁਕੰਦ ਜੀ ਬੜੇ ਸਾਊ ਸੁਭਾਅ ਦੇ ਸਨ ਤੇ ਇਸੇ ਤਰ੍ਹਾਂ ਅਰਬੀ ਦੇ ਮਾਸਟਰ ਮੀਆਂ ਅਬਦੁਲ ਮਜੀਦ ਸਾਹਿਬ ਬੜੇ ਨਰਮੇ ਦਿਲ ਤੇ ਹਰਮਨ ਪਿਆਰੇ ਸਨ। ਇੱਕ ਦਿਨ ਪੰਡਿਤ ਜੀ ਸਾਨੂੰ ਹਿੰਦੀ ਦੇ ਪੀਰੀਅਡ ਵਿੱਚ ਕੁਝ ਸਮਝਾ ਰਹੇ ਸਨ ਕਿ ਕੁਝ ਮੁੰਡੇ ਬੋਲਣੋਂ ਨਹੀਂ ਸਨ ਹਟਦੇ। ਸ਼ਾਸ਼ਤਰੀ ਜੀ ਨੇ ਬਹੁਤ ਸਮਝਾਇਆ ਪਰ ਉਹ ਚੁੱਪ ਨਾ ਕੀਤੇ। ਹਾਰ ਕੇ ਉਹਨਾਂ ਨੇ ਹੈੱਡ ਮਾਸਟਰ ਦੇ ਦਫ਼ਤਰ ਜਾ ਕੇ ਸਾਰੀ ਕਲਾਸ ਦੀ ਸ਼ਿਕਾਇਤ ਕਰ ਦਿੱਤੀ। ਹੈੱਡ ਮਾਸਟਰ ਸਾਹਿਬ ਨਾਲ ਹੀ ਆ ਗਏ ਬੱਚਿਆਂ ਨੂੰ ਰੌਲਾ ਪਾਉਂਦਿਆਂ ਵੇਖ ਗੁੱਸੇ ਵਿੱਚ ਆ ਗਏ ਤੇ ਸਾਰੀ ਕਲਾਸ ਦੀ ਡੰਡਿਆਂ ਨਾਲ ਸੇਵਾ ਕੀਤੀ। ਖ਼ੈਰ ਅਸੀਂ ਹੱਥਾਂ ਨੂੰ ਮਲਦੇ ਹੋਏ ਚੁੱਪ ਕਰ ਗਏ। ਸਾਰਿਆਂ ਨੇ ਸਲਾਹ ਕਰ ਲਈ ਕਿ ਅੱਜ ਤੋਂ ਅਸਾਂ ਹਿੰਦੀ ਦੀ ਘੰਟੀ ਸਮੇਂ ਏਸ ਕਮਰੇ ਵਿੱਚ ਹੀ ਨਹੀਂ ਆਵਾਂਗੇ। ਫੇਰ ਕੀ ਸੀ ਅਸੀਂ ਉਹ ਪੀਰੀਅਡ ਹੀ ਲਾਉਣਾ ਛੱਡ ਦਿੱਤਾ ਤੇ ਚਿੜ੍ਹਾ ਕੇ ਅਰਬੀ ਵਾਲੇ ਕਮਰੇ ਵਿੱਚ ਜਾਣਾ ਸ਼ੁਰੂ ਕਰ ਦਿੱਤਾ। ਪੰਡਿਤ ਜੀ ਤੇ ਮੌਲਵੀ ਜੀ ਨੇ ਸਾਨੂੰ ਬਹੁਤ ਸਮਝਾਇਆ ਪਰ ਮੁੰਡੀਰ ਨਹੀਂ ਮੰਨੀ। ਏਨੇ ਨੂੰ ਗਰਮੀ ਦੀਆਂ ਛੁੱਟੀਆਂ ਹੋ ਗਈਆਂ। ਅਸੀਂ ਘਰੋਂ ਘਰੀਂ ਚਲੇ ਗਏ। ਇੱਕ ਦਿਨ ਦੁਪਹਿਰੇ ਮੈਂ ਆਪਣੇ ਖੂਹ 'ਤੇ ਬੈਠਾ ਸਾਂ ਕਿ ਪੰਡਿਤ ਜੀ ਸਾਈਕਲ ਤੋਂ ਮੇਰੇ ਕੋਲ ਆ ਕੇ ਉਤਰੇ। ਮੈਂ ਉੱਠ ਕੇ ਨਮਸਕਾਰ ਕੀਤੀ। ਵਗਦੇ ਖੂਹ ਦਾ ਪਾਣੀ ਪਿਲਾਇਆ। ਮੈਨੂੰ ਵੈਸੇ ਖੜਕ ਗਈ ਕਿ ਇਹ ਆਏ ਸਾਡੇ ਝਗੜੇ ਕਰਕੇ ਹੀ ਹਨ। ਕੁਝ ਦੇਰ ਬਾਅਦ ਮੇਰੇ ਪਿਤਾ ਜੀ ਤੇ ਦਾਦਾ ਜੀ ਵੀ ਆ ਗਏ। ਪਿਤਾ ਜੀ ਨੂੰ ਮੈਂ ਦੱਸਿਆ ਕਿ ਇਹ ਸਾਡੇ ਹਿੰਦੀ ਦੇ ਉਸਤਾਦ ਹਨ। ਪਿਤਾ ਜੀ ਨੇ ਪੰਡਿਤ ਜੀ ਦੇ ਏਡੀ ਗਰਮੀ ਵਿੱਚ ਆਉਣ ਦਾ ਕਾਰਨ ਪੁੱਛਿਆ। ਸ਼ਾਸਤਰੀ ਜੀ ਨੇ ਸਾਰੀ ਗੱਲ ਕਹਿ ਸੁਣਾਈ ਤੇ ਆਖਿਆ, "ਏਨਾ ਨੇ ਤਾਂ ਦਸਵੀਂ ਕਲਾਸ ਦੇ ਮੁੰਡਿਆਂ ਹੂੰ ਮੇਰੇ ਕਮਰੇ ਵਿੱਚ ਆਉਣੋਂ ਰੋਕ ਦਿੱਤਾ ਹੈ। ਮੇਰੀ ਹਿੰਦੀ ਦੀ ਪੋਸਟ ਹੀ ਉਡਾ ਦਿੱਤੀ ਜਾਏਗੀ। ਉਹਨਾਂ ਹੋਰ ਦੱਸਿਆ ਕਿ ਮੇਰੀ ਪੋਸਟ ਹਾਲੇ ਆਰਜੀ ਹੈ। ਖ਼ਤਰਾ ਹੈ ਕਿ ਮੈਨੂੰ ਨੌਕਰੀ ਤੋਂ ਹੀ ਜਵਾਬ ਹੋ ਜਾਏ। ਉਹਨਾਂ ਮੁੰਡਿਆਂ ਦਾ ਮੋਹਰੀ ਅਮਰੀਕ ਤੇ ਅਨੋਖਾ ਕਤਿਆਲੀਆ ਹਨ। ਮੇਰੀ ਨੌਕਰੀ ਛੁੱਟ ਗਈ ਤਾਂ ਮੈਂ ਤੇ ਮੇਰੇ ਬੱਚੇ ਕੀ ਕਰਾਂਗੇ।" ਮੇਰੇ ਪਿਤਾ ਜੀ ਸੁਣ ਕੇ ਬਹੁਤ ਨਾਰਾਜ਼ ਹੀ ਨਹੀਂ ਹੋਏ ਮੈਨੂੰ ਧੌਣੋਂ ਫੜ੍ਹ ਕੇ ਮੇਰਾ ਸਿਰ ਪੰਡਤ ਜੀ ਦੇ ਚਰਨਾਂ 'ਤੇ ਲਾ ਦਿੱਤਾ ਤੇ ਆਖਿਆ ਮੁਆਫ਼ੀ ਮੰਗ ਤੇ ਸਕੂਲ ਕਲਾਸ 'ਚ ਉਸੇ ਤਰ੍ਹਾਂ ਪੜ੍ਹਨਾ ਸ਼ੁਰੂ ਕਰਨਾ ਨਹੀਂ ਤੇ ਸਕੂਲ ਨਹੀਂ ਜਾਣਾ। ਪੰਡਤ ਜੀ ਨੇ

ਮੈਨੂੰ ਪਿਆਰ ਦਿੱਤਾ ਤੇ ਮੁਆਫ਼ ਕਰ ਦਿੱਤਾ,"ਅਮਰੀਕ ਸਿੰਘ ਜੇ ਤੂੰ ਵੱਡਾ ਹੋ ਕੇ ਉਸਤਾਦ ਬਣਿਆ ਤਾਂ ਮੇਰੇ ਵਾਂਗ ਹੀ ਬੱਚਿਆਂ ਮਗਰ ਭੱਜਣਾ ਪਏਗਾ ਬੱਚੂ।" ਤੇ ਪੰਡਤ ਜੀ ਦੇ ਸਰਾਪ ਦਾ ਅਸਰ ਇਹ ਹੋਇਆ ਕਿ ਮੈਂ ਮਾਸਟਰ ਵੀ ਬਣਿਆ ਤੇ ਅਣਗਿਣਤ ਬੱਚਿਆਂ ਨੂੰ ਪੜ੍ਹਣੇ ਲਾਉਣ ਲਈ ਘਰ-ਘਰ ਜਾਣਾ ਵੀ ਪਿਆ। ਮੈਂ ਜਦੋਂ ਵੀ ਕਿਸੇ ਬੱਚੇ ਨੂੰ ਲੈਣ ਜਾਂਦਾ ਹਾਂ ਤਾਂ ਮੈਨੂੰ ਪੰਡਤ ਬਾਲ ਮੁਕੰਦ ਦੀ ਸਰਾਪ ਦਿੰਦੇ ਹੋਏ ਨਜ਼ਰ ਆਉਂਦੇ ਹਨ।

# ਧੋਖੇ ਦਾ ਬਦਲਾ ਧੋਖਾ

ਮਰਹੱਟਿਆਂ ਦੇ ਸਰਦਾਰ ਸ਼ਿਵਾਜੀ ਦਾ ਮੁਗਲ ਬਾਦਸ਼ਾਹ ਅਕਬਰ ਨਾਲ ਇੱਟ ਖੜੱਕਾ ਹੀ ਰਹਿੰਦਾ ਸੀ। ਕਈ ਵਾਰ ਸ਼ਿਵਾਜੀ ਨੇ ਮੁਗਲ ਫੌਜ਼ਾਂ ਨੂੰ ਕਰਾਰੀ ਹਾਰ ਦਿੱਤੀ। ਤੰਗ ਆ ਕੇ ਅਕਬਰ ਨੇ ਸ਼ਿਵਾਜੀ ਨਾਲ ਸੁਲਾਹ ਕਰਕੇ ਸਦਾ ਲਈ ਝਗੜੇ ਖਤਮ ਕਰਕੇ ਚਾਹੇ। ਇਸ ਕੰਮ ਲਈ ਉਸ ਨੇ ਸ਼ਿਵਾਜੀ ਨੂੰ ਆਪਣੇ ਦਰਬਾਰ ਵਿੱਚ ਸੱਦਿਆ। ਅੰਦਰੋਂ ਅਕਬਰ ਦੇ ਮਨ ਵਿੱਚ ਖੋਟ ਸੀ। ਸ਼ਿਵਾਜੀ ਸੁਲਾਹ ਕਰਵਾਉਣ ਵਾਲਿਆਂ ਦੇ ਆਖੇ ਦਰਬਾਰ ਵਿੱਚ ਆਉਣਾ ਮੰਨ ਲਿਆ। ਮੁਗਲ ਬਾਦਸ਼ਾਹ ਨੇ ਸ਼ਿਵਾਜੀ ਦੇ ਆਉਣ 'ਤੇ ਦਰਬਾਰ ਵਿੱਚ ਪੂਰਾ ਸਨਮਾਨ ਨਾ ਦਿੱਤਾ। ਏਥੋਂ ਤੱਕ ਕਿ ਉਹਦੇ ਬੈਠਣ ਲਈ ਬਹੁਤ ਨੀਵੀਂ ਜਗ੍ਹਾ ਦਿੱਤੀ ਗਈ। ਸ਼ਿਵਾਜੀ ਇਹ ਵੇਖ ਕੇ ਬਹੁਤ ਹੈਰਾਨ ਹੋਇਆ ਪਿੱਛੇ ਪਰਤਣ ਲੱਗਾ ਤਾਂ ਅਕਬਰ ਦੇ ਅਹਿਲਕਾਰਾਂ ਉਹਨੂੰ ਫੜ੍ਹ ਲਿਆ ਤੇ ਕੈਦ ਕਰ ਲਿਆ। ਕਈ ਦਿਨ ਕੈਦ ਵਿੱਚ ਰਹਿਣ ਤੋਂ ਬਾਅਦ ਉਸ ਨੇ ਬਾਦਸ਼ਾਹ ਨੂੰ ਸੁਨੇਹਾ ਘੱਲਿਆ ਕਿ ਕੈਦ ਤਾਂ ਤੂੰ ਮੈਨੂੰ ਧੋਖੇ ਨਾਲ ਕਰ ਹੀ ਲਿਆ ਏ ਜੋ ਨਹੀਂ ਸੀ ਹੋਣਾ ਚਾਹੀਦਾ। ਪਰ ਹੁਣ ਇੱਕ ਕੰਮ ਕਰੋ। ਮੈਂ ਆਪਣੇ ਰਾਜ ਵਿੱਚ ਸਵੇਰੇ ਮਿਠਾਈ ਦੇ ਚਾਰ ਟੋਕਰੇ ਭੋਜ ਗਰੀਬਾਂ ਨੂੰ ਦਾਨ ਕਰਿਆ ਕਰਦਾ ਸਾਂ। ਮਿਠਾਈ ਦੇ ਚਾਰ ਟੋਕਰੇ ਮੇਰੇ ਸ਼ਹਿਰੋਂ ਰੋਜ਼ ਆਉਣੇ ਚਾਹੀਦੇ ਹਨ ਤਾਂਕਿ ਦਾਨ ਕਰਨ ਦਾ ਮੇਰਾ ਨਿਯਮ ਨਾ ਟੁੱਟ ਜਾਏ। ਸੋ ਅਕਬਰ ਦੇ ਹੁਕਮ ਨਾਲ ਰੋਜ਼ ਹੀ ਚਾਰ ਟੋਕਰੇ ਆ ਜਾਂਦੇ ਤੇ ਸ਼ਿਵਾਜੀ ਆਪਣੇ ਹੱਥਾਂ ਨਾਲ ਗਰੀਬਾਂ ਵਿੱਚ ਵੰਡ ਦੇਂਦਾ। ਕਈ ਦਿਨ ਇਹ ਸਿਲਸਿਲਾ ਜਾਰੀ ਰਿਹਾ। ਇੱਕ ਦਿਨ ਯੋਜਨਾ ਅਨੁਸਾਰ ਸ਼ਿਵਾਜੀ ਇੱਕ ਖਾਲ੍ਹੀ ਟੋਕਰੇ ਵਿੱਚ ਬਹਿ ਗਿਆ ਤੇ ਨੌਕਰ ਟੋਕਰੇ ਲੈ ਕੇ ਕਿਲੇ ਤੋਂ ਬਾਹਰ ਆ ਗਏ। ਏਸੇ ਤਰ੍ਹਾਂ ਸ਼ਿਵਾਜੀ ਜੋ ਧੋਖੇ ਨਾਲ ਕੈਦ ਹੋਇਆ ਸੀ ਆਪਣੀ ਚਾਲ ਚੱਲ ਕੇ ਮੁਗਲ ਬਾਦਸ਼ਾਹ ਅਕਬਰ ਦੀ ਕੈਦੋਂ ਆਜ਼ਾਦ ਹੋ ਗਿਆ। ਜਦੋਂ ਅਕਬਰ ਨੂੰ ਉਹਦੇ ਆਜ਼ਾਦ ਹੋ ਜਾਣ ਦਾ ਪਤਾ ਲੱਗਾ ਤਾਂ ਸਿਰ ਪਿੱਟ ਕੇ ਰਹਿ ਗਿਆ। ਸ਼ਿਵਾਜੀ ਫੇਰ ਕਦੀ ਵੀ ਉਹਦੇ ਜਾਲ ਵਿੱਚ ਨਹੀਂ ਫਸਿਆ।

# ਰਾਜੇ ਦਾ ਫਰਜ਼ ਬਣਦੈ ਜਨਤਾ ਦਾ ਦੁੱਖ ਦੂਰ ਕਰਨਾ

ਮਹਾਰਜਾ ਰਣਜੀਤ ਸਿੰਘ ਦੇ ਰਾਜ ਵਿੱਚ ਬਾਰਸ਼ ਨਾ ਹੋਣ ਕਰਕੇ ਭਿਆਨਕ ਕਾਲ ਪੈ ਗਿਆ। ਪਿੰਡਾਂ ਵਿੱਚ ਕੀ ਸ਼ਹਿਰਾਂ ਵਿੱਚ ਵੀ ਲੋਕਾਂ ਦੇ ਭੁੱਖੇ ਮਰਨ ਦੀ ਨੌਬਤ ਆ ਗਈ। ਸ਼ੇਰੇ ਪੰਜਾਬ ਨੇ ਜਿੱਥੇ-ਜਿੱਥੇ ਵੀ ਅਨਾਜ ਦੇ ਭੰਡਾਰ ਸਨ ਹੁਕਮ ਦੇ ਕੇ ਲੋਕਾਂ ਲਈ ਖੋਲ੍ਹ ਦਿੱਤੇ। ਸਰਕਾਰੀ ਖਜ਼ਾਨੇ 'ਚੋਂ ਥਾਂ-ਥਾਂ ਖੂਹ ਲਗਵਾਉਣੇ ਸ਼ੁਰੂ ਕੀਤੇ। ਲੋਕ ਅਨਾਜ ਲੈਣ ਆਉਂਦੇ ਤੇ ਮਹਾਰਾਜੇ ਨੂੰ ਧੰਨ ਧੰਨ ਕਹੀ ਜਾਂਦੇ। ਹੋਰ ਵੀ ਜੋ ਸਹੂਲਤ ਲੋਕਾਂ ਨੂੰ ਚਾਹੀਦੀ ਹੁੰਦੀ ਸਰਕਾਰ ਦੇ ਕਰਿੰਦੇ ਉਹਨਾਂ ਨੂੰ ਹਰ ਹਾਲਤ ਵਿੱਚ ਪਹੁੰਚਾ ਰਹੇ ਸਨ।

ਮਹਾਰਾਜਾ ਪੰਜਾਬ ਆਪ ਏਸ ਅਨਾਜ ਵੰਡ ਨੂੰ ਵੇਖਣ ਲਈ ਭੇਸ ਵਟਾ ਕੇ ਗਲੀਆਂ, ਬਾਜ਼ਾਰਾਂ, ਪਿੰਡਾਂ ਤੇ ਸ਼ਹਿਰਾਂ ਵਿੱਚ ਜਾਂਦੇ ਤੇ ਰਹਿ ਰਹੀਆਂ ਕਮੀਆਂ ਨੂੰ ਦੂਰ ਕਰਦੇ। ਅੱਜ ਦੇ ਵਜ਼ੀਰਾਂ ਵਾਂਗ ਨਹੀਂ ਸਨ ਕਿ ਫਾਰਨ ਕਾਰਾਂ 'ਤੇ ਬਹਿਕੇ ਸੜਕਾਂ ਉੱਤੇ ਜਾ ਰਹੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਜਾਣ। ਇੱਕ ਦਿਨ ਰਾਤ ਨੂੰ ਮਹਾਰਾਜਾ ਇੱਕ ਕਿਸਾਨ ਦਾ ਭੇਸ ਬਣਾ ਕੇ ਕਿਸੇ ਭੰਡਾਰ 'ਤੇ ਗਏ ਅਨਾਜ ਵੰਡਣ ਵਾਲਿਆਂ ਨੂੰ ਵੇਖਣ ਲਈ। ਇੱਕ ਥਾਂ ਦਾਣੇ ਵੰਡੇ ਜਾ ਰਹੇ ਸਨ। ਇੱਕ ਵਡੇਰੇ ਆਦਮੀ ਨੇ ਦਾਣੇ ਲਏ ਤੇ ਚੁੱਕਣ ਲੱਗਾ ਤਾਂ ਉਸ ਤੋਂ ਚੁੱਕੇ ਨਹੀਂ ਸਨ ਜਾ ਰਹੇ। ਰਾਜੇ ਨੇ ਵੇਖਿਆ ਉਸ ਨੂੰ ਦਾਣਿਆਂ ਦੀ ਪੰਡ ਨਾਲ ਘੁਲਦਿਆਂ। ਉਹਨਾਂ ਨੇ ਜਾ ਕੇ ਬੁੱਢੇ ਤੋਂ ਦਾਣਿਆਂ ਦੀ ਪੰਡ ਆਪ ਸਿਰ 'ਤੇ ਚੁੱਕ ਲਈ ਤੇ ਬੁੱਢੇ ਨੂੰ ਕਿਹਾ ਚਲੋ ਮੈਂ ਤੁਹਾਡੀ ਮਦਦ ਕਰ ਦਿੰਦਾ ਹਾਂ। ਬੁੱਢਾ ਸਾਰੀ ਵਾਟ ਅਜਨਬੀ ਨੂੰ ਅਸੀਸਾਂ ਦਿੰਦਾ ਜਾ ਰਿਹਾ ਸੀ। ਘਰ ਕੋਲ ਜਾ ਕੇ ਪੰਡ ਥੱਲੇ ਲਾਹੀ ਤਾਂ ਬਜ਼ੁਰਗ ਨੇ ਪਛਾਣ ਲਿਆ ਰਾਜੇ ਨੂੰ। ਉਹ ਮੁਆਫ਼ੀ ਮੰਗਣ ਲੱਗ ਪਿਆ ਤੇ ਕਹਿਣ ਲੱਗਾ ਤੁਸਾਂ ਇਹ ਖੇਚਲ ਕਿਉਂ ਕਰਨੀ ਸੀ। ਮੈਂ ਆਪੇ ਕਿਸੇ ਤਰ੍ਹਾਂ ਲੈ ਆਉਂਦਾ ਪੰਡ। ਰਾਜੇ ਆਖਿਆ, "ਬਾਬਾ ਐਸ ਵੇਲੇ ਮੈਂ ਰਾਜਾ ਨਹੀਂ ਆਪ ਲੋਕਾਂ ਦਾ ਨੌਕਰ ਹਾਂ। ਤੁਸਾਂ ਹੀ ਤੇ ਮੈਨੂੰ ਰਾਜਾ ਬਣਾਇਆ ਏ ਜੇ ਤੁਸੀਂ ਦੁੱਖ ਸਹਿ ਰਹੇ ਹੋਵੋ ਤਾਂ ਮੇਰਾ ਫਰਜ਼ ਬਣਦਾ ਏ ਵਾਹ ਲਗਦੀ ਤੁਹਾਡੀ ਤਕਲੀਫ਼ ਦੂਰ ਕਰਾਂ।" ਏਨੀ ਕਹਿ ਕੇ ਰਾਜਾ ਹਨੇਰੇ ਵਿੱਚ ਅਲੋਪ ਹੋ ਗਿਆ।

# ਹੰਕਾਰ ਦਾ ਤਿਆਗ ਹੀ ਈਸ਼ਵਰ ਦੀ ਅਸਲੀ ਬੰਦਗੀ ਹੈ

ਜਨੈਦ ਨਾਂ ਦਾ ਇੱਕ ਬਹੁਤ ਮਸ਼ਹੂਰ ਸੂਫੀ ਫਕੀਰ ਸੀ। ਉਹ ਤਪਸਿਆ ਕਰ ਕੇ ਪਰਮ ਤੱਤ ਪ੍ਰਾਪਤ ਕਰ ਚੁੱਕਾ ਸੀ। ਜਨੈਦ ਹਰ ਵਕਤ ਪ੍ਰਮਾਤਮਾ ਦਾ ਨਾਮ ਆਪਣੀ ਮਾਲਾ ਦੇ ਹਰ ਮਣਕੇ ਨਾਲ ਜਪਦਾ ਰਹਿੰਦਾ ਸੀ। ਉਹਦੇ ਕੋਲ ਕਾਲੇ ਰੰਗ ਦਾ ਅੱਛੀ ਉੱਨ ਦਾ ਬੁਣਿਆ ਹੋਇਆ ਕੰਬਲ ਸੀ ਜਿਸ ਨੂੰ ਹਰ ਵੇਲੇ ਆਪਣੇ ਉਪਰ ਲਈ ਰੱਖਦਾ ਸੀ। ਉਹ ਮੰਨਦਾ ਸੀ ਜਿਸ ਦੀਆਂ ਲੋੜਾ ਇੱਕ ਕਾਲੇ ਕੰਬਲ ਤੱਕ ਸੀਮਤ ਹੋਣ ਉਹੀ ਅਸਲੀ ਸੂਫੀ ਹੈ। ਇੱਕ ਦਿਨ ਸ਼ਿਬਲੀ ਨਾਂ ਦਾ ਇੱਕ ਆਦਮੀ ਜਨੈਦ ਦੇ ਚੇਲਿਆਂ ਵਿੱਚ ਸ਼ਾਮਲ ਹੋ ਗਿਆ। ਉਸ ਨੇ ਸੂਫੀ ਫਕੀਰ ਦੇ ਚਰਨਾਂ 'ਤੇ ਮੱਥਾ ਟੇਕਿਆ ਅਤੇ ਕਿਹਾ ਕਿ ਅਲਾਹ ਦੇ ਬੰਦੇ ਉਸ ਦੀ ਸੱਚੀ ਬੰਦਗੀ ਕਿਸ ਢੰਗ ਨਾਲ ਕਰਨ। ਜਨੈਦ ਨੇ ਫਰਮਾਇਆ, "ਬੰਦਗੀ ਕਰਨ ਤੋਂ ਪਹਿਲਾਂ ਸਹੀ ਅਰਥਾਂ ਵਿੱਚ ਬੰਦਾ ਤਾਂ ਬਣਨ ਦਾ ਜਤਨ ਕਰੋ। ਅਲਾਹ ਨੂੰ ਜਾਨਣ ਲਈ ਸਭ ਤੋਂ ਵੱਡੀ ਅੜਚਣ ਖ਼ੁਦਾ ਹੈ। ਸੋ ਉਸ ਨੂੰ ਛੱਡਣਾ ਪਵੇਗਾ। ਖ਼ੁਦਾ ਮਹਿਰਬਾਨ ਹੈ ਜ਼ਰੂਰ ਪਰ ਹੰਕਾਰੀਆਂ ਤੋਂ ਬਿਲਕੁਲ ਨਹੀਂ ਸਿਰਫ ਦਿਆਲੂਆਂ ਅਤੇ ਨਿਰਮਾਣਾ 'ਤੇ ਹੀ ਮਿਹਰਬਾਨ ਹੁੰਦਾ ਹੈ। ਸ਼ਿਬਲੀ ਨੇ ਸਵਾਲ ਕੀਤਾ, "ਫਿਰ ਮੈਂ ਕੀ ਕਰਾਂ।" ਜਨੈਦ ਸਾਹਿਬ ਨੇ ਉਸ ਦੇ ਪ੍ਰਸ਼ਨ 'ਤੇ ਪ੍ਰਸ਼ਨ ਕੀਤਾ, "ਕੀ ਕੰਮ ਕਰਦੇ ਹੋ ?" "ਗੰਧਕ ਵੇਚਦਾ ਹਾਂ।" ਸ਼ਿਬਲੀ ਦਾ ਉੱਤਰ ਸੀ। ਜਾਓ ਖ਼ੁਦਾ ਦੇ ਨਾਂ 'ਤੇ ਆਪਣਾ ਕੰਮ ਸੱਚੇ ਮਨ ਨਾਲ ਕਰੋ ਸਾਲ ਤੋਂ ਬਾਅਦ ਆਉਣਾ। ਸ਼ਿਬਲੀ ਦੇ ਸਾਲ ਬਾਅਦ ਆਉਣ 'ਤੇ ਸੂਫੀ ਨੇ ਕਿਹਾ, " ਜਾਓ ਸਾਲ ਭਰ ਭੀਖ ਮੰਗੋ।" ਏਸ ਵਾਰ ਜਦੋਂ ਸ਼ਿਬਲੀ ਆਇਆ ਤਾਂ ਜਨੈਦ ਨੇ ਕਿਹਾ, "ਜਾਓ ਆਪਣੇ ਦੁਸ਼ਮਣਾਂ ਦੇ ਪੈਰ ਚੁੰਮੋ ਤੇ ਸਭ ਤੋਂ ਮੁਆਫ਼ੀ ਮੰਗੋ। ਸ਼ਿਬਲੀ ਬਹੁਤ ਫਿਰਿਆ ਉਹਨੂੰ ਕੋਈ ਆਪਣਾ ਦੁਸ਼ਮਣ ਨਾ ਮਿਲਿਆ। ਉਦੋਂ ਉਹਨੂੰ ਯਾਦ ਆਇਆ ਕਿ ਜਦੋਂ ਉਹ ਭੀਖ ਮੰਗ ਕੇ ਕੁਝ ਲੈ ਕੇ ਆਉਂਦਾ ਤਾਂ ਲੋੜਵੰਦਾਂ ਵਿੱਚ ਵੰਡ ਦਿਆ ਕਰਦਾ ਸੀ। ਏਸੇ ਲਈ ਸ਼ਿਬਲੀ ਪ੍ਰਤੀ ਕਿਸੇ ਨੂੰ ਕੋਈ ਇਤਰਾਜ਼ ਜਾਂ ਵੈਰ ਭਾਵ ਨਹੀਂ ਸੀ। ਸ਼ਿਬਲੀ ਨੂੰ ਪਤਾ ਲੱਗ ਗਿਆ ਕਿ ਖੁਦੀ ਜਾਂ ਹੰਕਾਰ ਨੂੰ ਤਿਆਗਣਾ ਹੀ ਖ਼ੁਦਾ ਦੀ ਸੱਚੀ ਬੰਦਗੀ ਹੈ।

ਹੰਕਾਰ ਨੂੰ ਆਪਣੇ ਵਿੱਚੋਂ ਖਾਰਜ ਕਰਨਾ ਹੀ ਪ੍ਰਮਾਤਮਾ ਨੂੰ ਪਾਣ ਦਾ ਇੱਕ-ਇੱਕ ਰਸਤਾ ਹੈ।

## ਕਿਸੇ ਵੀ ਔਖੇ ਵੇਲੇ ਕੀਤੀ ਸਹਾਇਤਾ ਜ਼ਰੂਰ ਕੰਮ ਆਉਂਦੀ ਹੈ

ਹਿਮਾਯੂੰ ਮੁਗਲ ਬਾਦਸ਼ਾਹ ਬਾਬਰ ਦਾ ਇੱਕੋ ਇੱਕ ਲਾਡਲਾ ਪੁੱਤਰ ਸੀ। ਬਾਬਰ ਦੇ ਮਰਨ ਤੋਂ ਬਾਅਦ ਉਹ ਦਿੱਲੀ ਦਾ ਰਾਜ ਕਾਇਮ ਨਾ ਰੱਖ ਸਕਿਆ। ਇਬਰਾਹੀਮ ਲੋਧੀ ਦੀਆਂ ਫੌਜ਼ਾਂ ਨੇ ਹਿਮਾਯੂੰ ਦਾ ਤਖ਼ਤ ਹਿਲਾ ਕੇ ਰੱਖ ਦਿੱਤਾ। ਉਹ ਹਾਰ ਖਾ ਕੇ ਆਪਣੀ ਜਾਨ ਬਚਾਉਣ ਲਈ 'ਕੱਲਾ ਹੀ ਘੋੜੇ 'ਤੇ ਸਵਾਰ ਹੋ ਕੇ ਭੱਜ ਨਿਕਲਿਆ। ਉਸ ਦੇ ਮਗਰ ਦੁਸ਼ਮਣ ਦੀਆਂ ਫੌਜ਼ਾਂ ਵੀ ਉਸ ਨੂੰ ਜਿੰਦਾ ਫੜ੍ਹਣ ਲਈ ਪਿੱਛੇ ਆ ਰਹੀਆਂ ਸਨ। ਜਦੋ ਹਮਾਯੂੰ ਨੇ ਵੇਖਿਆ ਕਿ ਦੁਸ਼ਮਣ ਬਹੁਤ ਨੇੜੇ ਆ ਗਏ ਹਨ ਤਾਂ ਕੈਦ ਹੋ ਕੇ ਮਰਨ ਤੋਂ ਆਪ ਹੀ ਮਰਨਾ ਠੀਕ ਸਮਝਿਆ। ਉਹ ਦੌੜਿਆ ਜਾ ਰਿਹਾ ਸੀ ਕਿ ਉਸ ਦੇ ਸਣੇ ਘੋੜੇ ਅੱਗੇ ਆਏ ਭਰੇ ਦਰਿਆ ਵਿੱਚ ਛਾਲ ਮਾਰ ਦਿੱਤੀ। ਇਹ ਵੇਖ ਕੇ ਦੁਸ਼ਮਣ ਵਾਪਸ ਚਲੇ ਗਏ। ਹਮਾਯੂੰ ਦਰਿਆ ਵਿੱਚ ਰੁੜਦਾ ਜਾ ਰਿਹਾ ਸੀ ਕਿ ਇੱਕ ਨਜ਼ਾਮ ਨਾਂ ਦੇ ਮਾਸ਼ਕੀ ਨੂੰ ਇੱਕ ਬੰਦਾ ਰੁੜ੍ਹਿਆ ਜਾਂਦਾ ਨਜ਼ਰ ਆਇਆ। ਉਹ ਆਪਣੀ ਚੰਮ ਦੀ ਮਸ਼ਕ 'ਤੇ ਮੱਛੀਆਂ ਫੜ੍ਹ ਰਿਹਾ ਸੀ। ਉਸ ਨੇ ਹਿੰਮਤ ਕਰਕੇ ਰੁੜ੍ਹਦੇ ਜਾ ਰਹੇ ਹਮਾਯੂੰ ਨੂੰ ਫੜ੍ਹ ਲਿਆ ਤੇ ਦਰਿਆਓਂ ਪਾਰ ਦੂਜੇ ਕੰਢੇ ਤੇ ਲੈ ਆਇਆ। ਹਮਾਯੂੰ ਨੂੰ ਜਦੋਂ ਹੋਸ਼ ਆਈ ਤਾਂ ਉਸ ਨੇ ਨਜ਼ਾਮ ਸੱਕੇ (ਮਾਸ਼ਕੀ) ਦਾ ਸ਼ੁਕਰੀਆ ਅਦਾ ਕੀਤਾ ਤੇ ਆਪਣੇ ਬਾਰੇ ਦੱਸਿਆ ਕਿ ਮੈਂ ਬਾਬਰ ਬਾਦਸ਼ਾਹ ਦਾ ਇਕਲੌਤਾ ਪੁੱਤਰ ਹਮਾਯੂੰ ਹਾਂ। ਦੁਸ਼ਮਣਾਂ ਤੋਂ ਹਾਰ ਖਾ ਕੇ ਮੈਂ ਜਿੰਦ ਭਿਆਣੇ ਦਰਿਆ ਵਿੱਚ ਛਾਲ ਮਾਰ ਦਿੱਤੀ ਸੀ। ਨਜ਼ਾਮ ਉਸ ਨੂੰ ਘਰ ਲੈ ਗਿਆ ਤੇ ਉਹਦੀ ਸਵਾਰੀ ਦਾ ਪ੍ਰਬੰਧ ਕੀਤਾ ਤਾਂਕਿ ਉਹ ਵਾਪਿਸ ਆਪਣੇ ਵਤਨ ਪੁੱਜ ਸਕੇ। ਘੋੜੇ 'ਤੇ ਸਵਾਰ ਹੋ ਕੇ ਹਮਾਯੂੰ ਨੇ ਨਿਜ਼ਾਮ ਨੂੰ ਕਿਹਾ ਜੇ ਮੈਂ ਸਹੀ ਸਮਲਾਮਤ ਵਤਨ ਪਹੁੰਚ ਗਿਆ ਤਾਂ ਫੌਜ 'ਕੱਠੀ ਕਰਕੇ ਫੇਰ ਹਮਲਾ ਕਰਾਂਗਾ ਦਿੱਲੀ ਉੱਤੇ। ਜੇ ਮੈਂ ਕਾਮਯਾਬ ਹੋ ਗਿਆ ਤਾਂ ਤੈਨੂੰ ਚਾਰ ਪਹਿਰਾਂ ਲਈ ਦਿੱਲੀ ਦੇ ਤਖ਼ਤ ਉੱਪਰ ਬਿਠਾਵਾਂਗਾ।

ਹਮਾਯੂੰ ਕਿਸੇ ਤਰ੍ਹਾਂ ਵਾਪਿਸ ਵਤਨ ਪਹੁੰਚ ਗਿਆ ਉਸ ਨੇ ਫੌਜ਼ਾਂ 'ਕੱਠੀਆਂ ਕੀਤੀਆਂ ਤੇ ਦਿੱਲੀ 'ਤੇ ਫੇਰ ਜਿੱਤ ਪ੍ਰਾਪਤ ਕੀਤੀ। ਨਜ਼ਾਮ ਨੂੰ ਹਮਾਯੂੰ ਦੀ ਸਫਲਤਾ ਦਾ ਪਤਾ ਲੱਗਾ ਤਾਂ ਉਹ ਉਸ ਨੂੰ ਜੋ ਫੇਰ ਬਾਦਸ਼ਾਹ ਬਣ ਗਿਆ ਸੀ ਜਾ ਮਿਲਿਆ। ਵਾਦੇ ਮੁਤਾਬਕ ਹਮਾਯੂੰ ਨੇ ਨਜ਼ਾਮ ਨੂੰ ਚਾਰ ਪਹਿਰਾਂ ਲਈ ਤਖ਼ਤ 'ਤੇ ਬਿਠਾ ਦਿੱਤਾ। ਨਜ਼ਾਮ ਨੇ ਆਪਣੀ ਚੰਮ ਦੀ ਮਸ਼ਕ ਦੀਆਂ ਮੋਹਰਾਂ ਬਣਾ ਕੇ ਚਲਾਈਆਂ ਤੇ ਚਾਰ ਪਹਿਰਾਂ ਦੇ ਰਾਜ ਵਿੱਚ ਆਪਣੇ ਤੇ ਰਿਸ਼ਤੇਦਾਰ ਦੇ ਘਰ ਮਾਲ ਦੌਲਤ ਨਾਲ ਭਰ ਲਏ। ਔਖੇ ਵੇਲੇ ਕਿਸੇ ਦੀ ਮਦਦ ਕੀਤੀ ਹੋਈ ਜ਼ਰੂਰ ਫਲ ਲਿਆਉਂਦੀ ਹੈ। ਉਦੋਂ ਦਾ ਹੀ ਮੁਹਾਵਰਾ ਬਣਿਆ ਹੋਇਆ ਹੈ ਕਿ ਫਲਾਣੇ ਆਦਮੀ ਨੇ ਤਾਂ ਆਪਣੇ ਵੇਲੇ ਚੰਮ ਦੀਆਂ ਚਲਾਈਆਂ ਸਨ।

## ਬਹਾਦਰਾਂ ਦੇ ਬੱਚੇ ਛੋਟੇ ਹੁੰਦਿਆਂ ਵੀ ਵੱਡੀਆਂ ਗੱਲਾਂ ਕਰ ਜਾਂਦੇ ਹਨ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜਾਦੇ ਤੇ ਮਾਤਾ ਗੁਜਰੀ ਸਰਸੇ ਨਦੀ ਤੋਂ ਗੁਰੂ ਜੀ ਤੇ ਹੋਰ ਸਾਥ ਨਾਲੋਂ ਵਿਛੜ ਕੇ ਕਿਸੇ ਤਰ੍ਹਾਂ ਸਰਹਿੰਦ ਦੇ ਸੂਬੇ ਦੇ ਕਾਬੂ ਆ ਗਏ। ਦੋਹਾਂ ਸਾਹਿਬਜ਼ਾਦਿਆਂ ਜੋਰਾਵਰ ਸਿੰਘ ਤੇ ਫਤਿਹ ਸਿੰਘ ਨੂੰ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਬੜੇ ਦੁਨੀਆਵੀ ਲਾਲਚ ਦਿੱਤੇ ਗਏ। ਤੁਹਾਡਾ ਵਿਆਹ ਬੜੇ ਅਮੀਰ ਘਰ ਦੀਆਂ ਕੁੜੀਆਂ ਨਾਲ ਕਰ ਦਿੱਤਾ ਜਾਏਗਾ। ਤੁਹਾਨੂੰ ਸਾਰੀਆਂ ਸ਼ਾਹੀ ਸਹੂਲਤਾਂ ਦਿੱਤੀਆਂ ਜਾਣਗੀਆਂ। ਬਸ ਤੁਸੀਂ ਇਸਲਾਮ ਕਬੂਲ ਕਰ ਲਵੋਂ। ਵੈਸੇ ਤਾਂ ਸੂਬੇ ਨੂੰ ਉਹਨਾਂ ਦੇ ਬਾਗੀ ਲੱਛਣ ਪਹਿਲਾਂ ਹੀ ਦਿੱਸ ਪਏ ਸਨ। ਕਿਉਂਕਿ ਜਦੋਂ ਉਹ ਕਚਹਿਰੀ ਵਿੱਚ ਦਾਖਲ ਹੋਏ ਤਾਂ ਉਹ ਬਹੁਤ ਨੀਵੇਂ ਦਰਵਾਜੇ ਵਿੱਚੋਂ ਵੀ ਸਿਰ ਨੀਵਾਂ ਕੇ ਨਹੀਂ ਸਨ ਲੰਘੇ ਤੇ ਆਉਂਦੇ ਸਾਰ ਫਤਹਿ ਦਾ ਨਾਹਰਾ ਲਾਇਆ ਸੀ। ਫੇਰ ਵੀ ਉਹਨਾਂ ਨੂੰ ਲਾਲਚ ਦੇ ਭਰਪੂਰ ਵਾਅਦੇ ਕੀਤੇ। ਸਾਹਿਬਜ਼ਾਦੇ ਸੂਬੇ ਦੀਆਂ ਗੱਲਾਂ ਬੜੀ ਬੇਪ੍ਰਵਾਹੀ ਨਾਲ ਸੁਣਦੇ ਰਹੇ। ਜਦੋਂ ਉਹ ਚੁੱਪ ਕਰ ਗਿਆ ਤਾਂ ਜੋਰਾਵਰ ਸਿੰਘ ਨੇ ਸੂਬੇ 'ਤੇ ਇੱਕ ਅਨੋਖਾ ਸਵਾਲ ਕੀਤਾ। "ਤੇਰੀਆਂ ਸਾਰੀਆਂ ਗੱਲਾਂ ਅਸਾਂ ਸੁਣ ਲਈਆਂ ਹਨ। ਸਾਨੂੰ ਇਹ ਦੱਸ ਜੇ ਅਸੀਂ ਮੁਸਲਮਾਨ ਹੋ ਜਾਈਏ ਤਾਂ ਸਾਡੀ ਕਦੀ ਮੌਤ ਨਹੀਂ ਹੋਵੇਗੀ ?" ਸੂਬਾ ਛੋਟੇ ਬੱਚੇ ਤੋਂ ਇਹ ਸਵਾਲ ਸੁਣ ਕੇ ਹੈਰਾਨ ਹੋ ਗਿਆ ਤੇ ਗੁੱਸੇ ਵਿੱਚ ਕਹਿਣ ਲੱਗਾ। "ਭਲਾ ਮੌਤੋਂ ਬਚਣ ਦੀ ਸ਼ਹੀਦੀ ਕੌਣ ਦੇ ਸਕਦਾ ਏ ? ਤੇ ਕਾਕਾ ਹੋਸ਼ ਨਾਲ ਬੋਲ ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਤੂੰ ਮੁਗਲ ਸਰਕਾਰ ਦੇ ਸੂਬੇ ਸਾਹਮਣੇ ਬੋਲ ਰਿਹਾ ਹੈ। ਜਿਸ ਨੇ ਤੁਹਾਡੇ ਤੋਂ ਬਗੈਰ ਕਦੀ ਕਿਸੇ 'ਤੇ ਰਹਿਮ ਨਹੀਂ ਕੀਤਾ।" ਇਸ ਤੋਂ ਪਹਿਲਾਂ ਵੱਡਾ ਕੁਝ ਬੋਲਦਾ ਨਿੱਕਾ ਫਤਿਹ ਸਿੰਘ ਬੋਲਿਆ, "ਸਾਨੂੰ ਪਤੈ ਅਸੀਂ ਇੱਕ ਜ਼ਾਲਮ ਸਰਕਾਰ ਦੀ ਕਚਹਿਰੀ ਵਿੱਚ ਖੜ੍ਹੇ ਹਾਂ ਜਿੱਥੋਂ ਕਦੀ ਵੀ ਇਨਸਾਫ਼ ਨਹੀਂ ਮਿਲ ਸਕਦਾ। ਜੇ ਤੂੰ ਸਾਨੂੰ ਮੌਤ ਦੀ ਗਾਰੰਟੀ ਨਹੀਂ ਦੇ ਸਕਦਾ ਤਾਂ ਅਸੀਂ ਆਪਣੇ ਧਰਮ ਵਾਸਤੇ ਅੱਜ ਹੀ ਮਰਨਾ ਕਬੂਲ ਕਰਦੇ ਹਾਂ।" ਸੂਬਾ ਗੁੱਸੇ ਵਿੱਚ ਥਰ-ਥਰ ਕੰਬਣ ਲੱਗ ਪਿਆ। ਕਾਜੀ ਨੂੰ ਫਤਵਾ ਲਾਣ ਲਈ ਕਿਹਾ। ਏਡੇ ਅੱਖੜ ਬੱਚਿਆਂ ਨੂੰ ਦੀਵਾਰ ਵਿੱਚ ਚਿਣ ਦਿੱਤਾ ਜਾਏ। ਦੋਵੇਂ ਸਾਹਿਬਜ਼ਾਦੇ ਖਿੜ-ਖਿੜ ਹੱਸ ਪਏ ਤੇ ਕਿਹਾ, "ਅਸੀਂ ਧਰਮ ਵਾਸਤੇ ਏਸ ਤੋਂ ਵੀ ਕਰੜੀ ਸਜ਼ਾ ਭੁਗਤਣ ਨੂੰ ਤਿਆਰ ਹਾਂ।"

ਦੀਵਾਰ ਵਿੱਚ ਦੋਵੇਂ ਚਿਣੇ ਜਾ ਰਹੇ ਸਨ ਜਿਵੇਂ ਕੌਮ ਦੀ ਇਮਾਰਤ ਦੀਆਂ ਨੀਂਹਾਂ ਵਿੱਚ ਆਪਣਾ ਆਪ ਚਿਣਾ ਰਹੇ ਹੋਣ। ਇੱਟਾਂ ਲੱਗਦੀਆਂ ਜਦੋਂ ਛੋਟੇ ਸਾਹਿਬਜ਼ਾਦੇ ਦੇ ਮੂੰਹ ਤੱਕ ਕੰਧ ਆ ਗਈ ਤਾਂ ਉਸ ਵੇਖਿਆ ਜੋਰਾਵਰ ਦੀਆਂ ਅੱਖਾਂ ਚੋਂ ਅੱਥਰੂ ਤ੍ਰਿਪ-ਤ੍ਰਿਪ ਵਗ ਰਹੇ ਸਨ। ਫਤਿਹ ਸਿੰਘ ਨੇ ਪੁਛਿਆ, "ਵੀਰ ਜੀ ਕੀ ਡੋਲ ਗਏ ਹੋ ? ਕਿਉਂ ਰੋ ਰਹੇ ਹੋ ?" ਜੋਰਾਵਰ ਸਿੰਘ ਨੇ ਕਿਹਾ, "ਮੇਰੀਆਂ ਅੱਖਾਂ ਮਰਨੋਂ ਡਰਦੀਆਂ ਥੋੜ੍ਹਾ ਭਰ ਆਈਆਂ ਹਨ। ਇਹ ਅੱਥਰੂ ਤਾਂ ਏਸ ਕਰਕੇ ਆਹੇ ਹਨ ਕਿ ਤੂੰ ਏਸ ਦੁਨੀਆਂ ਤੇ ਆਇਆ ਮੈਥੋਂ ਪਿੱਛੋਂ ਸੀ ਤੇ ਚੱਲਿਆ ਪਹਿਲਾਂ ਹੈਂ!" ਮਿਸਤਰੀ ਨੇ ਆਖਰੀ ਇੱਟ ਲਾਈ ਤੇ ਫਤਿਹ ਸਿੰਘ ਦੀ ਆਵਾਜ਼ ਹਾਲੇ ਵੀ ਆ ਰਹੀ ਸੀ।

# ਆਪਣਾ ਫਰਜ਼ ਨਿਭਾਣਾ ਵੀ ਦੇਸ਼ ਭਗਤੀ ਦਾ ਰੂਪ ਹੈ

ਇਹ ਘਟਨਾ ਜਾਪਾਨ ਵਿਚ ਬਹੁਤ ਪਹਿਲਾਂ ਹੋਈ ਸੀ। ਇੱਕ ਸੁਮੰਦਰੀ ਜਹਾਜ਼ ਜਾਪਾਨੀ ਬੰਦਰਗਾਹ 'ਤੇ ਆ ਕੇ ਠਹਿਰਿਆ। ਇਹ ਵੇਖ ਕੇ ਜਾਪਾਨੀ ਅਧਿਕਾਰੀ ਕਿਨਾਰੇ 'ਤੇ ਲੋਕਾਂ ਦੇ ਸਾਮਾਨ ਦੀ ਜਾਂਚ ਕਰਨ ਲੱਗੇ ਕਿਉਂਕਿ ਇਹ ਉਹਨਾਂ ਦੀ ਰੋਜ਼ ਦੀ ਡਿਊਟੀ ਦਾ ਇੱਕ ਹਿੱਸਾ ਹੁੰਦੀ ਹੈ। ਉਹ ਬੜੀ ਤੇਜ਼ੀ ਨਾਲ ਲੋਕਾਂ ਦਾ ਸਾਮਾਨ ਟਰੰਕ, ਸੂਟਕੇਸ, ਟੋਕਰੀਆਂ ਤੇ ਹੋਰ ਸਾਮਾਨ ਦੀ ਬੜੀ ਇਹਤਿਯਾਤ ਨਾਲ ਤਲਾਸ਼ੀ ਲੈ ਰਹੇ ਸਨ। ਜਿਹੜਾ ਯਾਤਰੀ ਕਹਿੰਦਾ ਕਿ ਮੇਰੇ ਸਾਮਾਨ ਵਿੱਚ ਕਸਟਮ ਵਾਲੀ ਕੋਈ ਸ਼ਾਮਾਨ ਨਹੀਂ ਤਾਂ ਉਸ ਦੇ ਕਹਿਣ ਦੀ ਪਰਖ ਕਰਕੇ ਉਨ੍ਹਾਂ ਨੂੰ ਬੜੀ ਇੱਜ਼ਤ ਨਾਲ ਅੱਗੇ ਜਾਣ ਦੇਂਦੇ। ਜੇ ਕਿਸੇ ਦਾ ਸਾਮਾਨ ਕਸਟਮ ਵਾਲਾ ਹੁੰਦਾ ਤਾਂ ਨਿਯਮਨੁਸਾਰ ਉਹਦੇ ਕੋਲੋਂ ਰਕਮ ਵਸੂਲ ਕਰੀ ਜਾ ਰਹੇ ਸਨ। ਏਸੇ ਦੌਰਾਨ ਇੱਕ ਦੂਸਰੇ ਦੇਸ਼ ਦਾ ਬਹੁਤ ਵੱਡਾ ਵਪਾਰੀ ਕਸਟਮ ਅਧਿਕਾਰੀਆਂ ਪਾਸ ਆਇਆ। ਉਹਦੇ ਕੋਲ ਕਾਫ਼ੀ ਸਾਮਾਨ ਸੀ ਤੇ ਕਹਿਣ ਲੱਗਾ, "ਮੇਰੇ ਕੋਲ ਫਲਾਂ ਦੀਆਂ ਟੋਕਰੀਆਂ ਹਨ। ਮੈਂ ਇਹਨਾਂ ਨੂੰ ਅਧਿਕਾਰੀਆਂ, ਮੰਤਰੀਆਂ ਤੇ ਵਪਾਰੀਆਂ ਨੂੰ ਤੋਹਫ਼ੇ ਵਜੋਂ ਦੇਣੀਆਂ ਚਾਹੁੰਦਾ ਹਾਂ।"

ਜਾਪਾਨੀ ਅਧਿਕਾਰੀਆਂ ਨੇ ਹੈਰਾਨ ਹੋ ਕੇ ਪੁਛਿਆ, "ਇਹਨਾਂ ਟੋਕਰੀਆਂ ਵਿੱਚ ਕਿਹੜੇ ਫਲ ਹਨ ? ਤੇ ਤੁਸੀਂ ਇਹ ਫਲ ਸਾਨੂੰ ਕਿਸ ਰੂਪ ਵਿੱਚ ਦੇਣਾ ਚਾਹੁੰਦੇ ਹੋ ?" ਵਪਾਰੀ ਨੇ ਹੱਸ ਕੇ ਆਖਿਆ, "ਇਹਨਾਂ ਟੋਕਰੀਆਂ ਵਿੱਚ ਬਹੁਤ ਸਵਾਦੀ ਅੰਬ ਨੇ। ਜਿਨ੍ਹਾਂ ਨੂੰ ਖਾ ਕੇ ਤੁਹਾਡੇ ਅਧਿਕਾਰੀ, ਮੰਤਰੀ ਤੇ ਵਪਾਰੀ ਬਹੁਤ ਖੁਸ਼ ਹੋਣਗੇ। ਸੋ ਆਪਣੇ ਵਲੋਂ ਤੋਹਫ਼ੇ ਦੇ ਤੌਰ 'ਤੇ ਆਪ ਸਭ ਨੂੰ ਪੇਸ਼ ਕਰ ਰਿਹਾ ਹਾਂ, ਤੁਸੀਂ ਵੀ ਖਾ ਕੇ ਦੇਖੋ।"

ਜਾਪਾਨੀ ਅਧਿਕਾਰੀਆਂ ਨੇ ਸਮਝਿਆ ਕਿ ਫਲਾਂ ਦੇ ਰੂਪ ਵਿੱਚ ਸਾਨੂੰ ਸਭ ਨੂੰ ਰਿਸ਼ਵਤ ਦੇਣੀ ਚਾਹੁੰਦਾ ਹੈ ਸੋ ਉਹ ਸਾਰੇ ਕਹਿਣ ਲੱਗੇ, "ਮੁਆਫ਼ ਕਰਨਾ ਅਸੀਂ ਐਸੇ ਫਲ ਬਿਲਕੁਲ ਨਹੀਂ ਲੈਣੇ ਜੋ ਸਾਡੇ ਦੇਸ਼ ਦੇ ਲੋਕਾਂ ਨੂੰ ਆਪਣੇ ਕਰਤਵ ਤੋਂ ਡੇਗ ਦੇਣ।" ਇਹ ਕਹਿ ਕੇ ਉਹਨਾਂ ਨੇ ਫਲ ਦੀਆਂ ਸਾਰੀਆਂ ਟੋਕਰੀਆਂ ਸਮੁੰਦਰ ਵਿੱਚ ਸੁਟਵਾ ਦਿੱਤੀਆਂ। ਆਪਣਾ ਕਰਤੱਵ ਪਾਲਣਾ ਵੀ ਦੇਸ਼ ਭਗਤ ਦਾ ਹੀ ਇੱਕ ਰੂਪ ਹੈ। ਜਿਹੜਾ ਦੇਸ਼ ਵਾਸੀਆਂ ਦੀ ਨੈਤਿਕ ਉਚਾਈ ਨੂੰ ਜ਼ਾਹਿਰ ਕਰਦਾ ਹੈ। ਏਥੋਂ ਹੀ ਕਿਸੇ-ਕਿਸੇ ਦੇਸ਼ ਦੀ ਤੇਜ਼ੀ ਨਾਲ ਉੱਨਤੀ ਕਰਨ ਦੇ ਦੁਆਰ ਖੁੱਲ੍ਹਦੇ ਹਨ।

# ਸਾਡੀ ਪੜ੍ਹਾਈ ਤੇ ਦੂਜੇ ਦੇਸ਼ਾਂ ਦੀ ਪੜ੍ਹਾਈ

ਭਾਰਤ ਦਾ ਇੱਕ ਬਹੁਤ ਸਿਆਣਾ ਅਧਿਆਪਕ ਸਰਕਾਰ ਵੱਲੋਂ ਰੂਸ ਵਿੱਚ ਗਿਆ। ਉਦੋਂ ਸੋਵੀਅਤ ਰੂਸ ਦਾ ਸਾਡੇ ਦੇਸ਼ ਨਾ ਬਹੁਤ ਨੇੜੇ ਦਾ ਸਬੰਧ ਸੀ। ਇਸ ਤਰ੍ਹਾਂ ਇੱਕ ਦੂਜੇ ਨਾਲ ਇਹ ਸਬੰਧ ਹੋਰ ਪੀਚਵੇਂ ਕਰਨ ਲਈ ਦੋਹਾਂ ਦੇਸ਼ਾਂ ਦੇ ਸਿਆਣੇ ਲੋਕ ਆਉਂਦੇ ਜਾਂਦੇ ਰਹਿੰਦੇ ਸਨ। ਸਾਡੇ ਦੇਸ਼ ਦਾ ਇਹ ਤਜ਼ਰਬੇਕਾਰ ਪ੍ਰੋਫਸਰ ਵੀ ਏਸੇ ਸਿਲਸਲੇ ਵਿੱਚ ਰੂਸ ਗਿਆ ਹੋਇਆ ਸੀ। ਉਸ ਨੇ ਓਥੋਂ ਦੇ ਲੋਕਾਂ ਨੂੰ ਆਪਸ ਵਿੱਚ ਮਿਲ ਕੇ ਕੰਮ ਕਰਦਿਆਂ ਵੇਖਿਆ। ਉਹ ਇਹ ਵੇਖ ਕੇ ਬਹੁਤ ਹੈਰਾਨ ਹੋਇਆ ਕਿ ਕੰਮ ਦੇ ਸਮੇਂ ਬਾਜ਼ਾਰ ਤੇ ਸ਼ਹਿਰ ਸਾਰੇ ਦੇ ਸਾਰੇ ਸੁੰਨਸਾਨ ਪਏ ਹੁੰਦੇ। ਕੋਈ ਵੀ ਆਦਮੀ ਫਜ਼ੂਲ ਫਿਰਦਾ ਜਾਂ ਗੱਲਾਂ ਕਰਦਾ ਨਹੀਂ ਸੀ ਮਿਲਦਾ। ਕੰਮ ਦਾ ਵਕਤ ਖ਼ਤਮ ਹੁੰਦਿਆਂ ਹੀ ਲੋਕੀਂ ਕੀੜਿਆਂ ਵਾਂਗਾ ਬਾਜ਼ਾਰ ਵਿੱਚ ਆ ਜਾਂਦੇ ਤੇ ਰੌਣਕਾਂ ਲੱਗ ਜਾਂਦੀਆਂ। ਜਦੋਂ ਕਿ ਸਾਡੇ ਦੇਸ਼ ਵਿੱਚ ਹਰ ਵਕਤ ਹੀ ਸ਼ਹਿਰ ਬਾਜ਼ਾਰ ਖੁਲ੍ਹੇ ਰਹਿੰਦੇ ਹਨ। ਥਾਂ-ਥਾਂ ਲੋਕ ਗੱਪਾਂ ਮਾਰਦੇ ਨਜ਼ਰ ਆਉਂਦੇ ਹਨ। ਪ੍ਰੋਫੈਸਰ ਨੇ ਸਮਝਿਆ ਕਿ ਇਨਾਂ ਲੋਕਾਂ ਵਿੱਚ ਵਕਤ ਦੀ ਕਦਰ ਦਾ ਜਜ਼ਬਾ ਹਾਵੀ ਹੈ। ਏਸੇ ਕਰਕੇ ਹੀ ਇਹ ਸਾਡੇ ਤੋਂ ਅੱਗੇ ਜਾ ਰਹੇ ਹਨ।

ਇੱਕ ਦਿਨ ਪ੍ਰੋਫੈਸਰ ਸਾਹਿਬ ਇੱਕ ਸਕੂਲ ਵਿਚ ਗਏ। ਫਿਰਦੇ-ਫਿਰਦੇ ਇੱਕ ਕਲਾਸ ਵਿੱਚ ਚਲੇ ਗਏ। ਬੱਚਿਆਂ ਨਾਲ ਗੱਲਾਂ ਬਾਤਾਂ ਕੀਤੀਆਂ ਤੇ ਆਖਰ ਵਿੱਚ ਉਹਨਾਂ ਨੇ ਬੱਚਿਆਂ ਨੂੰ ਇੱਕ ਪ੍ਰਸ਼ਨ ਦਾ ਉੱਤਰ ਪੁੱਛਿਆ। ਪ੍ਰਸ਼ਨ ਇਹ ਸੀ ਕਿ ਇੱਕ ਹਲਵਾਈ ਦਸ ਕਿਲੋ ਦੁੱਧ ਕਿਸੇ ਭਾਅ ਖਰੀਦ ਕੇ ਕਿੰਨਾ ਪਾਣੀ ਪਾ ਕੇ ਵੇਚੇ ਕਿ ਉਸ ਨੂੰ ਘਟੋ ਘੱਟ ਡਿਉੜੀ ਆਮਦਨੀ ਹੋ ਜਾਏ। ਇਹ ਕਹਿਣਾ ਸੀ ਕਿ ਕਲਾਸ ਦੇ ਕਰੀਬ ਸਾਰੇ ਬੱਚੇ ਉੱਚੀ-ਉੱਚੀ ਹੱਸਣ ਲੱਗੇ ਪਏ। ਪ੍ਰੋਫੈਸਰ ਬਹੁਤ ਹੈਰਾਨ ਹੋਇਆ ਤੇ ਇੱਕ ਮੁੰਡੇ ਨੂੰ ਪੁੱਛਿਆ ਕਿ "ਤੁਸੀਂ ਮੇਰੀ ਕਿਸ ਗੱਲ 'ਤੇ ਇਤਨਾ ਹੱਸੇ ਹੋ ?" ਮੁੰਡਾ ਆਪਣੀ ਹਾਸੀ 'ਤੇ ਕੰਟਰੋਲ ਕਰਦਾ ਹੋਇਆ ਬੋਲਿਆ," ਕਿ ਸ੍ਰੀਮਾਨ ਜੀ ਕਦੀ ਕਿਸੇ ਨੇ ਦੁੱਧ ਵਿੱਚ ਪਾਣੀ ਪਾ ਕੇ ਵੇਚਿਆ ਹੈ। ਤੁਹਾਡਾ ਪ੍ਰਸ਼ਨ ਹੀ ਗਲਤ ਹੈ ਤੇ ਇਹਦਾ ਉਤਰ ਅਸੀਂ ਕੀ ਦੇਈਏ ?" ਪ੍ਰੋ. ਵਿਚਾਰਾ ਬਹੁਤ ਸ਼ਰਮਿੰਦਾ ਹੋਇਆ ਤੇ ਉਸ ਨੂੰ ਆਪਣੇ ਦੇਸ਼ ਦੀਆਂ ਹਿਸਾਬ ਦੀਆਂ ਪਾਠ ਪੁਸਤਕਾਂ ਜਿਨ੍ਹਾਂ ਵਿੱਚ ਪੂਰੇ ਦਾ ਪੂਰਾ ਚੈਪਟਰ ਹੀ ਏਸੇ ਗੱਲ 'ਤੇ ਆਧਾਰਿਤ ਹੈ ਦੁੱਧ ਵਿੱਚ ਪਾਣੀ ਪਾਉਣਾ। ਚੀਜ਼ਾਂ ਖਰੀਦ ਕੇ ਉਸ ਵਿੱਚ ਰਲਾ ਕੇ ਵੇਚਣਾ ਆਦਿ ਦਾ ਧਿਆਨ ਆਇਆ।

# ਸੁਭਾਸ਼ ਚੰਦਰ ਨੇ ਕਿਹਾ ਤੁਸੀਂ ਮੈਨੂੰ ਖ਼ੂਨ ਦਿਓ ਮੈਂ ਤੁਹਾਨੂੰ ਆਜ਼ਾਦੀ ਦਿਆਂਗਾ

ਨੇਤਾ ਜੀ ਸੁਭਾਸ਼ ਚੰਦਰ ਬੋਸ ਵੀ ਪਹਿਲਾਂ ਕਾਂਗਰਸ ਪਾਰਟੀ ਦੇ ਸਰਗਰਮ ਮੈਂਬਰ ਰਹੇ ਸਨ। ਦੋ ਵਾਰ ਇਹਦੇ ਪ੍ਰਧਾਨ ਵੀ ਚੁਣੇ ਗਏ। ਬਾਅਦ ਵਿੱਚ ਕਾਂਗਰਸ ਪਾਰਟੀ ਦੋ ਧੜਿਆਂ ਵਿੱਚ ਵੰਡੀ ਗਈ। ਇੱਕ ਗਰਮ ਧੜਾ ਜੋ ਅੰਗਰੇਜ਼ਾਂ ਨੂੰ ਤਾਕਤ ਨਾਲ ਭਾਰਤ ਵਿੱਚੋਂ ਕੱਢਣਾ ਚਾਹੁੰਦਾ ਸੀ ਪਰ ਦੂਸਰਾ ਧੜਾ ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਸ਼ਾਂਤੀ ਤੇ ਸਹਿਜ ਸੁਭਾਅ ਭਾਰਤ ਨੂੰ ਆਜ਼ਾਦ ਕਰਾਉਣਾ ਚਾਹੁੰਦਾ ਸੀ। ਸੁਭਾਸ਼ ਚੰਦਰ ਗਰਮ ਧੜੇ ਦੇ ਸਰਦਾਰ ਸਨ। ਜਦੋਂ ਇਨ੍ਹਾਂ ਦੀ ਦੂਜੇ ਧੜੇ ਨਾਲ ਅਣਬਣ ਹੋ ਗਈ ਤਾਂ ਉਹ ਦੇਸ਼ ਛੱਡ ਕੇ ਬਾਹਰਲੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਨਾਲ ਲੈ ਕੇ ਦੇਸ਼ ਆਜ਼ਾਦ ਕਰਾਉਣ ਦੀ ਨੀਯਤ ਨਾਲ ਸਰਕਾਰਾਂ ਤੋਂ ਭਾਰਤ ਆਜ਼ਾਦ ਕਰਾਉਣ ਲਈ ਸਹਾਇਤਾ ਦੀ ਮੰਗ ਕੀਤੀ।

ਉਦੋਂ ਜਾਪਾਨ ਦੀਆਂ ਫੌਜ਼ਾਂ ਕਈ ਦੇਸ਼ਾਂ ਨੂੰ ਜਿੱਤ ਰਹੀਆਂ ਸਨ। ਨੇਤਾ ਜੀ ਜਾਪਾਨ ਦੇ ਸ਼ਾਸਕ ਨੂੰ ਜਾ ਮਿਲੇ। ਜਿਨ੍ਹਾਂ ਨੇ ਉਹਨਾਂ ਦੇ ਮੰਤਵ ਲਈ ਸਕੀਮ ਬਣਾਈ। ਨੇਤਾ ਜੀ ਨੇ ਆਜ਼ਾਦ ਹਿੰਦ ਫੌਜ਼ ਸਥਾਪਿਤ ਕੀਤੀ ਤੇ ਨਾਲ ਹੀ ਉਥੇ ਅੰਤਰਮ ਸਰਕਾਰ ਵੀ ਗਠਨ ਕਰ ਦਿੱਤੀ, ਜਾਪਾਨ ਦੀਆਂ ਫੌਜ਼ਾਂ ਭਾਰਤ ਦੀ ਹੱਦ 'ਤੇ ਆ ਪਹੁੰਚੀਆਂ। ਭਾਰਤੀ ਫੌਜ਼ਾਂ ਜੋ ਅੰਗਰੇਜ਼ਾਂ ਵੱਲੋਂ ਲੜ ਰਹੀਆਂ ਸਨ। ਨੇਤਾ ਜੀ ਦੀ ਆਜ਼ਾਦ ਹਿੰਦ ਫੌਜ਼ ਵਿੱਚ ਰਲ ਕੇ ਅੰਗਰੇਜ਼ਾਂ ਵਿਰੁਧ ਲੜਨ ਲੱਗ ਪਈਆਂ। ਏਸ ਤਰ੍ਹਾਂ ਲੱਗਾ ਕਿ ਛੇਤੀ ਹੀ ਬ੍ਰਿਟਿਸ਼ ਸਰਕਾਰ ਦਾ ਭਾਰਤ ਵਿੱਚੋਂ ਬਿਸਤਰਾ ਗੋਲ ਹੋ ਜਾਵੇਗਾ। ਉਹਨਾਂ ਨੂੰ ਨਾਅਰਾ ਸੀ 'ਤੁਸੀਂ ਮੈਨੂੰ ਖ਼ੂਨ ਦਿਓ, ਮੈਂ ਤੁਹਾਨੂੰ ਆਜ਼ਾਦੀ ਦਿਆਂਗਾ'।

ਖੁਸ਼ਕਿਸਮਤੀ ਨੂੰ ਨੇਤਾ ਜੀ ਨੂੰ ਜਾਪਾਨੀਆਂ ਦੀ ਧੋਖਾ ਨੀਅਤ ਦਾ ਪਤਾ ਲੱਗ ਗਿਆ। ਜਾਪਾਨੀ ਚਾਹੁੰਦੇ ਸਨ ਕਿ ਭਾਰਤ ਨੂੰ ਅੰਗਰੇਜ਼ਾਂ ਤੋਂ ਖੋਹ ਕੇ ਆਪਣਾ ਰਾਜ ਸਥਾਪਿਤ ਕਰ ਲਈਏ। ਜੋ ਬਹੁਤ ਖਤਰਨਾਕ ਸੀ। ਸੋ ਨੇਤਾ ਜੀ ਨੇ ਆਜ਼ਾਦ ਹਿੰਦ ਫੌਜ ਹੀ ਤੋੜ ਦਿੱਤੀ। ਅਮਰੀਕਾ ਤੇ ਹੋਰ ਯੂਰਪੀ ਦੇਸ਼ਾਂ ਨੇ ਜਾਪਾਨੀਆਂ ਨੂੰ ਕਰਾਰੀ ਹਾਰ ਦਿੱਤੀ। ਨਾਗਾਸਾਕੀ-ਹੀਰੋਸੀਮਾ 'ਤੇ ਐਟਮ ਬੰਬ ਸੁੱਟ ਕੇ ਲੱਖਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਜਾਪਾਨੀ ਹਾਰ ਗਏ। ਸੁਭਾਸ਼ ਚੰਦਰ ਬੋਸ ਵੀ ਕਹਿੰਦੇ ਨੇ ਕਿਸੇ ਹਵਾਈ ਹਾਦਸੇ ਦਾ ਸ਼ਿਕਾਰ ਹੋ ਗਏ।

ਸੁਭਾਸ਼ ਚੰਦਰ ਬੋਸ ਜੀ ਆਪ ਤਾਂ ਚਲੇ ਗਏ ਪਰ ਉਹਨਾਂ ਦੀ ਚਲਾਈ ਆਜ਼ਾਦੀ ਦੀ ਮੁਹਿੰਮ ਦਾ ਇਹ ਅਸਰ ਹੋਇਆ ਕਿ ਅੰਗਰੇਜ਼ਾਂ ਨੂੰ ਇਹ ਅਹਿਸਾਸ ਹੋ ਗਿਆ ਕਿ ਭਾਰਤ ਨੂੰ ਜ਼ਿਆਦਾ ਸਮਾਂ ਗੁਲਾਮ ਬਣਾ ਕੇ ਨਹੀਂ ਰੱਖਿਆ ਜਾ ਸਕਦਾ। ਸੋ ਉਹ ਕਾਂਗਰਸ ਦੇ ਨਰਮ ਧੜੇ ਨੂੰ ਭਾਰਤ ਦੀ ਵਾਗਡੋਰ ਸੰਭਲਾ ਕੇ ਏਥੋਂ ਚਲੇ ਗਏ ਆਪਣਾ ਆਪ ਬਚਾ ਕੇ। ਜੇ ਨੇਤਾ ਜੀ ਦਾ ਪਲਾਨ ਪੂਰਾ ਹੋ ਜਾਂਦਾ ਤਾਂ ਅੱਜ ਭਾਰਤ ਲੋਟੂਆਂ ਤੇ ਭ੍ਰਿਸ਼ਟਾਚਾਰੀਆਂ ਦੇ ਹੱਥਾਂ ਵਿੱਚ ਨਾ ਹੁੰਦਾ।

# ਕਾਸ਼ ਗੋਲ ਮੇਜ਼ ਕਾਨਫ

ਸ਼ਿਮਲੇ ਵਿੱਚ ਉੱਨੀ ਸੌ ਸੰਤਾਲੀ ਦੇ ਸ਼ੁਰੂ ਵਿ
ਹੋਈ ਜਿਸ ਵਿੱਚ ਭਾਰਤ ਦੇ ਸਭ ਮਜ਼੍ਹਬਾਂ ਤੇ ਪਾਰਟੀਆਂ
ਵਿੱਚ ਮਹਾਤਮਾ ਗਾਂਧੀ, ਪੰਡਤ ਜਵਾਹਰ ਲਾਲ ਨਹਿ
ਪਟੇਲ, ਮਾ. ਤਾਰਾ ਸਿੰਘ, ਮੁਹੰਮਦ ਅਲੀ ਜਿਨਾਹ ਤੇ ਹੋ
ਵਿੱਚ ਹੀ ਨਾਮਧਾਰੀ ਪੰਥ ਦੇ ਸਿਰਮੌਰ ਸਤਿਗੁਰੂ ਪ੍ਰਤਾਪ ਸਿੰਘ
ਦੀ ਸਥਾਪਨਾ ਤੋਂ ਬਗੈਰ ਹੋਰ ਕੁਝ ਨਹੀਂ ਸੀ ਮੰਨ ਰਿਹਾ
ਅਸੀਂ ਭਾਰਤ ਨੂੰ ਛੱਡ ਤਾਂ ਰਹੇ ਹਾਂ ਪਰ ਇਹ ਆਰਾਮ ਨਾਲ
ਪਿੱਠ 'ਤੇ ਹੀ ਸੀ। ਬਹੁਤ ਬਹਿਸ ਹੋਈ। ਭਾਰਤ ਨਾ ਵੰਡਿ
ਹੋਇਆ ਪਰ ਕੋਈ ਵੀ ਤਦਵੀਰ ਸਿਰੇ ਚੜ੍ਹਦੀ ਨਾ ਜਾਪੀ।
ਏਸ ਗੱਲ 'ਤੇ ਰਾਜੀ ਹੁੰਦੇ ਜਾਪੇ ਕਿ ਪਾਕਿਸਤਾਨ ਭਾਵੇ
ਚਾਹੀਦੀ ਏ ਕਿਉਂਕਿ ਬਾਕੀ ਦੇ ਭਾਰਤ ਦੀ ਹਕੂਮਤ ਉਹਨ
ਰਹੇ ਕਿ ਸਾਨੂੰ ਸਿੱਖਾਂ ਨੂੰ ਵੱਖਰਾ ਇਲਾਕਾ ਚਾਹੀਦਾ ਹੈ ਪਰ
ਵਗੈਰਾ ਨੂੰ ਮਨਾ ਲਿਆ ਭਾਰਤ ਨਾਲ ਹੀ ਰਹਿਣ ਲਈ। ਕੁ
ਵਾਅਦਾ ਕੀਤਾ ਗਿਆ ਭਾਵੇਂ ਸਰਕਾਰ ਮਿਲਣ 'ਤੇ ਕਾਂਗ
ਕਰਨ ਲਈ ਗਾਂਧੀ ਜੀ ਬਾਹਰ ਆਏ ਤਾਂ ਸਤਿਗੁਰੂ ਪ੍ਰਤਾ
"ਗਾਂਧੀ ਜੀ ਦੇਸ਼ ਦੀ ਵੰਡ ਨਾ ਮੰਨੀ ਜਾਵੇ ਬਹੁਤ ਕੱਟ ਵੱ
"ਆਜਾਦੀ ਮਿਲਣੀ ਚਾਹੀਦੀ ਹੈ ਜੇ ਦੋ ਢਾਈ ਲੱਖ ਮਰ
ਸਤਿਗੁਰੂ ਜੀ ਤੈਸ਼ ਵਿਚ ਆ ਗਏ ਤੇ ਕਹਿਣ ਲੱਗੇ, "ਜੇ ਵਿ
ਪਾਇਆ ਤਾਂ ਫੇਰ ਕੀ ਬਣੇਗਾ।" ਦੋ ਇਸਤਰੀਆਂ ਹਰ ਵੇ
ਸਨ। ਸਹਾਇਤਾ ਲਈ ਸਤਿਗੁਰੂ ਜੀ ਨੇ ਉਹਨਾਂ ਦੀਆਂ
ਆਖੀਆਂ ਸਨ। ਗਾਂਧੀ ਜੀ ਖਿਝ ਗਏ ਤੇ ਬੁੜ-ਬੁੜ ਕਰ
ਵੰਡ ਵਾਲੇ ਐਲਾਨ ਤੇ ਦਸਤਖਤ ਕਰ ਦਿੱਤੇ।

ਇਸ ਤਰ੍ਹਾਂ ਲੱਖਾਂ ਘਰ ਉਜਾੜਣ, ਅਣਗਿਣਤ
ਪਤ ਲੁੱਟੇ ਜਾਣ ਦਾ ਮੁੱਢ ਸਾਡੇ ਨੇਤਾਵਾਂ ਹੱਥੋਂ ਬੱਝਾ। ਕਾਸ਼

# ਛੱਬੀ ਜਨਵਰੀ ਉੱਨੀ ਸੌ ਉਨੱਤੀ ਦਾ ਮਹਾਨ ਦਿਨ

ਛੱਬੀ ਜਨਵਰੀ ਉੱਨੀ ਸੌ ਉਨੱਤੀ ਨੂੰ ਰਾਵੀ ਦੇ ਕੰਡੇ ਕਾਂਗਰਸ ਦਾ ਸਥਾਪਨਾ ਇਜਲਾਸ ਹੋਣਾ ਸੀ। ਅੰਗਰੇਜ਼ਾਂ ਨੇ ਆਪਣੇ ਪਿੱਠੂਆਂ ਨਾਲ ਮਿਲ ਕੇ ਸਾਰੀਆਂ ਪਾਰਟੀਆਂ ਤੋਂ ਇਹਦਾ ਬਾਈਕਾਟ ਕਰਵਾ ਰੱਖਿਆ ਸੀ। ਸਾਰੇ ਰਾਹਾਂ 'ਤੇ ਡਾਂਗਾਂ ਸੋਟਿਆਂ ਵਾਲੇ ਬੈਠੇ ਸਨ ਤਾਂ ਕਿ ਕਾਨਫਰੰਸ ਵਿੱਚ ਲੋਕ ਨਾ ਜਾਣ। ਪਰ ਫੇਰ ਵੀ ਲੋਕ ਕਾਨਫਰੰਸ ਵਿੱਚ ਵੱਡੀ ਗਿਣਤੀ ਵਿੱਚ ਪਹੁੰਚ ਗਏ। ਰੋਕਣ ਵਾਲਿਆਂ ਵਿੱਚ ਉਸ ਵੇਲੇ ਅਖਵਾਉਂਦੇ ਸਿੱਖਾਂ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਵੀ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਾਰ ਵਿੱਚੋਂ ਸੰਗਤਾਂ ਨੂੰ ਮਾਇਆ ਤੇ ਦਾਨ ਦਿੰਦੇ ਘੋੜੇ ਲਿਆਉਣ ਲਈ ਆਖਿਆ ਗਿਆ। ਭਾਰੀ ਤਦਾਦ ਵਿੱਚ ਨਾਮਧਾਰੀ ਕਾਨਫਰੰਸ ਵਿੱਚ ਹੋਰਨੀਂ ਰਾਹੀਂ ਅੱਪੜ ਗਏ। ਇਸ ਸਾਰੀ ਕਾਨਫਰੰਸ ਦੇ ਲੰਗਰ ਦਾ ਆਪਣੀ ਦੇਖਰੇਖ ਵਿੱਚ ਪ੍ਰਬੰਧ ਸੰਭਾਲ ਰਹੇ ਸਨ। ਮੇਰੇ ਪਿਤਾ ਜੀ ਸੰਤ ਕਰਤਾਰ ਸਿੰਘ ਜੀ ਵੀ ਇਸ ਵਿੱਚ ਸ਼ਾਮਲ ਸਨ। ਪਿੰਡ ਦੇ ਹੋਰ ਬਹੁਤ ਸਾਰੇ ਲੋਕਾਂ ਨਾਲ। ਉਹ ਦੱਸਦੇ ਸਨ ਕਿ ਨਹਿਰੂ ਜੀ ਨੇ ਪੰਗਤ ਵਿੱਚ ਬੈਠ ਕੇ ਮਾਤਾ ਜੀਵਨ ਕੌਰ ਜੀ ਦੇ ਕਰ ਕਮਲਾਂ ਤੋਂ ਪ੍ਰਸ਼ਾਦ ਛਕਿਆ ਤੇ ਕਿਹਾ ਸੀ ਕਿ "ਧੰਨ ਮਾਤਾ ਜੀਵਨ ਕੌਰ। ਮੈਨੂੰ ਆਪਣੀ ਮਾਤਾ ਦੀ ਤਰ੍ਹਾਂ ਸੰਭਾਲ ਨਹੀਂ ਕਿਉਂਕਿ ਉਹ ਮੈਂ ਬਹੁਤ ਛੋਟਾ ਸਾਂ ਜਦੋਂ ਉਹ ਚੜ੍ਹਾਈ ਕਰ ਗਏ ਸਨ। ਪਰ ਅੱਜ ਮਾਤਾ ਜੀਵਨ ਕੌਰ ਹੱਥੋਂ ਭੋਜਨ ਕਰਕੇ ਅਹਿਸਾਸ ਹੋਇਆ ਕਿ ਮਾਵਾਂ ਦਾ ਪਿਆਰ ਕੀ ਚੀਜ਼ ਹੁੰਦਾ ਹੈ ?"

ਕਾਨਫਰੰਸ ਦਾ ਆਰੰਭ ਹੋਇਆ ਜਿਸ ਵਿਚ ਭਰਤ ਦੀ ਪੂਰਨ ਆਜ਼ਾਦੀ ਦਾ ਐਲਾਨ ਹੋਇਆ। ਪੰਡਤ ਜਵਾਹਰ ਲਾਲ ਨਹਿਰੂ ਦਾ ਬਾਰ 'ਚੋਂ ਆਏ ਘੋੜਿਆਂ 'ਤੇ ਸਾਰੇ ਲਾਹੌਰ ਵਿੱਚ ਜਲੂਸ ਨਿਕਲਿਆ। ਭਾਰਤ ਮਾਤਾ ਦੀ ਜੈ, ਪੰਡਤ ਨਹਿਰੂ ਜ਼ਿੰਦਾਬਾਦ, ਮਹਾਤਮਾ ਗਾਂਧੀ ਜ਼ਿੰਦਾਬਾਦ, ਅੰਗਰੇਜ਼ ਭਾਰਤ ਛੱਡ ਜਾਓ ਦੇ ਨਾਅਰਿਆਂ ਨਾਲ ਆਕਾਸ਼ ਗੂੰਜ ਰਿਹਾ ਸੀ। ਹਿੰਦੂ, ਮੁਸਲਮਾਨ, ਸਿੱਖ, ਇਸਾਈ ਸਭ ਏਸ ਜਲੂਸ ਵਿੱਚ ਸ਼ਾਮਲ ਹੋ ਗਏ। ਅੰਗਰੇਜ਼ਾਂ ਦੇ ਕੀਤੇ ਬਾਈਕਾਟ ਦਾ ਬੰਨ੍ਹ ਟੁੱਟ ਗਿਆ। ਲੋਕਾਂ ਨੂੰ ਛੇਤੀ ਹੀ ਭਾਰਤ ਆਜ਼ਾਦ ਹੋਣ ਦੀਆਂ ਆਸਾਂ ਲੱਗ ਗਈਆਂ।

ਅੱਜ ਵੀ ਅਸੀਂ ਜੋ ਛੱਬੀ ਜਨਵਰੀ ਦਾ ਦਿਨ ਮਨਾ ਰਹੇ ਹਾਂ ਉਸੇ ਦਿਨ ਦੀ ਯਾਦ ਵਿੱਚ ਹੀ ਹੈ। ਇਸੇ ਦਿਨ ਹੀ ਸਾਡੇ ਦੇਸ਼ ਦਾ ਵਿਧਾਨ ਛੱਬੀ ਜਨਵਰੀ ਉੱਨੀ ਸੌ ਪੰਜਾਹ ਦਾ ਦਿਨ ਸੀ ਉਹ, ਠੀਕ ਹੀ ਸਾਨੂੰ ਪੂਰਨ ਆਜ਼ਾਦੀ ਇਸੇ ਦਿਨ ਹੀ ਮਿਲੀ ਸੀ।

# ਸੁਭਾਸ਼ ਚੰਦਰ ਬੋਸ ਦੀ ਤਸਵੀਰ ਦੀ ਬੋਲੀ

ਉਨੀ ਸੌ ਚੁਤਾਲੀ (1944) ਵਿੱਚ ਦੂਸਰਾ ਸੰਸਾਰ ਯੁੱਧ ਹੋ ਚੁੱਕਾ ਸੀ। ਯੂਰੋਪ ਵਿੱਚ ਜਰਮਨੀ ਦਾ ਹਿਟਲਰ ਤੇ ਜਾਪਾਨੀ ਫੌਜਾਂ ਨੂੰ ਇਤਹਾਦੀ ਫੌਜਾਂ ਨੇ ਮਲੀਆਮੇਟ ਕਰ ਦਿੱਤਾ ਸੀ। ਸੁਭਾਸ਼ ਚੰਦਰ ਬੋਸ ਨੇ ਆਜ਼ਾਦ ਹਿੰਦ ਫੌਜ਼ ਤੋੜ ਦਿੱਤੀ ਸੀ। ਉਸ ਵਿੱਚ ਸ਼ਾਮਲ ਹੋਏ ਫੌਜੀਆਂ ਤੇ ਗਦਾਰੀ ਦਾ ਦੋਸ਼ ਲਾ ਕੇ ਮੁਕਦਮੇ ਚਲਾਏ ਜਾ ਰਹੇ ਸਨ। ਫੌਜ਼ ਦੇ ਵੱਡੇ ਅਫਸਰਾਂ 'ਤੇ ਜਿਨ੍ਹਾਂ ਵਿੱਚ ਆਜ਼ਾਦ ਹਿੰਦ ਫੌਜ਼ ਦਾ ਬਾਨੀ ਜਨਰਲ ਮੋਹਨ ਸਿੰਘ, ਕੈਪਟਨ ਸ਼ਾਹ ਨਿਵਾਜ ਤੇ ਹੋਰ ਬਹੁਤ ਸਾਰੇ ਸਨ। ਇੰਗਲੈਂਡ ਦੀ ਪ੍ਰੀਵੀ ਕੌਂਸਲ ਵਿੱਚ ਸ਼ਾਹੀ ਬੰਦੀਆਂ ਵਾਂਗ ਕੇਸ ਚੱਲ ਰਹੇ ਸਨ। ਉਹਨਾਂ ਵਾਸਤੇ ਵਕੀਲਾਂ ਦਾ ਖਰਚਾ ਤੇ ਕੋਰਟ ਫੀਸ ਲਈ ਬਹੁਤ ਵੱਡੀਆਂ ਰਕਮਾਂ ਚਾਹੀਦੀਆਂ ਸਨ। ਮੈਨੂੰ ਯਾਦ ਏ ਇਹ ਬਹਾਦਰ ਫੌਜੀ ਸਾਡੇ ਗੁਜਰਾਂਵਾਲੇ ਵੀ ਆਏ ਸਨ। ਮੈਂ ਉਦੋਂ ਗੌਰਮਿੰਟ ਹਾਈ ਸਕੂਲ ਗੁਜਰਾਂਵਾਲਾ ਪਾਕਿਸਤਾਨ ਵਿੱਚ ਪੜ੍ਹਦਾ ਸਾਂ। ਸ਼ਹਿਰ ਵਿੱਚ ਬਹੁਤ ਵੱਡਾ ਆਮ ਇਜਲਾਸ ਹੋਇਆ ਜਿਸ ਵਿੱਚ ਅੰਤਾਂ ਦੀ ਭੀੜ ਸ਼ਾਮਲ ਹੋਈ। ਮੁੱਦਾ ਇਹ ਸੀ ਆਜ਼ਾਦ ਹਿੰਦ ਫੌਜ਼ੀਆਂ ਉੱਤੇ ਚੱਲ ਰਹੇ ਮੁਕਦਮੇ ਦੀ ਪੈਰਵੀ ਰਕਮ 'ਕੱਠੀ ਕੀਤੀ ਜਾਏ। ਬੜਾ ਜੋਸ਼ ਸੀ ਲੋਕਾਂ ਵਿੱਚ। ਚੰਦਾ ਇਕੱਠਾ ਕਰਨ ਦਾ ਢੰਗ। ਉਹਨਾਂ ਇਹ ਸੋਚਿਆ। ਨੇਤਾ ਜੀ ਦੀ ਇੱਕ ਤਸਵੀਰ ਦੀ ਬੋਲੀ ਸ਼ੁਰੂ ਕੀਤੀ। ਬੋਲੀ ਦਸ ਹਜ਼ਾਰ ਤੋਂ ਸ਼ੁਰੂ ਹੋ ਕੇ ਤਿੰਨ ਲੱਖ ਤੱਕ ਪਹੁੰਚ ਗਈ। ਉਸ ਵਕਤ ਤਿੰਨ ਲੱਖ ਰੁਪਏ ਦੀ ਕੀਮਤ ਤਿੰਨ ਕਰੋੜ ਤੋਂ ਵੀ ਵੱਧ ਸੀ। ਤਿੰਨ ਲੱਖ ਦੀ ਬੋਲ ਇੱਕ ਟੈਂਟ ਹਾਊਸ ਦੇ ਮਾਲਕ ਪਿੰਡੀ ਦਾਸ ਦੀ ਸੀ। ਬੋਲੀ ਲਾਉਣ ਵਾਲੇ ਬੱਸ ਕਰ ਦਿੱਤੀ। ਪਿੰਡੀ ਦਾਸ ਨੇ ਉਸੇ ਵੇਲੇ ਤਿੰਨ ਲੱਖ ਦੇ ਦਿੱਤਾ। ਕੁੱਝ ਨਕਦ ਤੇ ਕੁੱਝ ਚੈੱਕ ਕੱਟ ਕੇ। ਬਾਅਦ ਵਿੱਚ ਸੁਣਿਆ ਕਿ ਜਿੰਨੀ-ਜਿੰਨੀ ਕਿਸੇ ਨੇ ਬੋਲੀ ਲਾਈ ਸੀ ਉਹ ਰਕਮ ਵੀ, ਉਹਨਾਂ ਉਸ ਫੰਡ ਵਿੱਚ ਦੇ ਦਿੱਤੀ। ਪਿੰਡੀ ਦਾਸ ਨੇ ਤਸਵੀਰ ਨੂੰ ਚੁੰਮਿਆ ਤੇ ਆਪਣੇ ਸਿਰ 'ਤੇ ਧਰ ਲਈ। ਨੇਤਾ ਜੀ ਜ਼ਿੰਦਾਬਾਦ, ਆਜ਼ਾਦ ਹਿੰਦ ਫੌਜ਼ ਜ਼ਿੰਦਾਬਾਦ ਦੇ ਕੰਨ ਪਾੜਵੇਂ ਨਾਅਰੇ ਜਿਵੇਂ ਇੰਗਲੈਂਡ ਤੱਕ ਪਹੁੰਚ ਰਹੇ ਸਨ।

ਅਸੀਂ ਕੁੱਝ ਵਿਦਿਆਰਥੀ ਵੀ ਇਹ ਜਲਸਾ ਵੇਖਣ ਗਏ ਹੋਏ ਸਾਂ। ਬੋਰਡਿੰਗ ਹਾਊਸ ਦੇ ਇੰਚਾਰਜ ਨੇ ਸਵੇਰੇ ਹੈੱਡ ਮਾਸਟਰ ਕੋਲ ਸ਼ਿਕਾਇਤ ਕਰ ਦਿੱਤੀ। ਸਵੇਰੇ ਸਾਨੂੰ ਪਰੇਅਰ ਵਿੱਚ ਸੱਦ ਕੇ ਕਿਹਾ ਗਿਆ ਕਿ ਅੱਜ ਤਾਂ ਤੁਹਾਨੂੰ ਮਾਫ਼ ਕੀਤਾ ਜਾ ਰਿਹਾ ਹੈ, ਸੋ ਐਸੀ ਗ਼ਲਤੀ ਫੇਰ ਕੀਤੀ ਤਾਂ ਬਹੁਤ ਵੱਡੀ ਸਜ਼ਾ ਮਿਲ ਸਕਦੀ ਹੈ। ਸਾਡੇ ਹੈੱਡ ਮਾਸਟਰ ਸਾਹਿਬ ਵੀ ਅੰਦਰੋ ਦੇਸ਼ ਦੀ ਏਸ ਜੋਸ਼ ਭਰੀ ਸਥਿਤੀ ਦੇ ਅਨਯਾਈ ਸਨ ਤਾਂ ਹੀ ਸਾਨੂੰ ਮੁਆਫ਼ ਕਰ ਦਿੱਤਾ ਸੀ।

ਦੂਸਰੇ ਦਿਨ ਪਤਾ ਲੱਗਾ ਕਿ ਜਿਸ ਪਿੰਡੀ ਦਾਸ ਨੇ ਤਿੰਨ ਲੱਖ ਰੁਪਏ ਦੀ ਬੋਲੀ ਲਾਈ ਸੀ ਉਸ ਦਾ ਟੈਂਟ ਹਾਊਸ ਦਾ ਸਾਮਾਨ ਰਾਤੀਂ ਸਾਰਾ ਅੱਗ ਲਾ ਕੇ ਸਾੜ ਦਿੱਤਾ ਗਿਆ ਨਾ ਮਾਲੂਮ ਲੋਕਾਂ ਨੇ।

# ਹੁਣ ਅੰਗਰੇਜ਼ਾਂ ਨੂੰ ਹਾਰਨਾ ਹੀ ਪੈਣਾ ਏ

ਬੜੇ ਚਿਰ ਦੀ ਗੱਲ ਹੈ। ਸਿਆਲਕੋਟ (ਪਾਕਿਸਤਾਨ) ਵਿੱਚ ਗੂੰਗੇ ਪਹਿਲਵਾਨ ਤੇ ਰਹੀਮ ਪਹਿਲਵਾਨ ਦਾ ਦੰਗਲ ਮਿਥਿਆ ਗਿਆ। ਰਹੀਮ ਪਹਿਲਵਾਨ ਭਾਵੇਂ ਬਹੁਤ ਵੱਡਾ ਪਹਿਲਾਵਾਨ ਸੀ ਪਰ ਉਮਰੋਂ ਕਾਫੀ ਵੱਡਾ ਹੋ ਚੁਕਾ ਸੀ। ਪਰ ਗੂੰਗਾ ਪਹਿਲਾਵਾਨ ਭਰ ਜਵਾਨ ਤੇ ਚੜ੍ਹਦੀ ਉਮਰ ਵਿੱਚ ਸੀ। ਰਹੀਮ ਨੇ ਗੂੰਗੇ ਦੇ ਬਾਪ ਕੋਲ ਕਿਸੇ ਤਰ੍ਹਾਂ ਸੁਨੇਹਾ ਭੇਜਿਆ ਕਿ ਮੈਂ ਤਾਂ ਅੱਜ ਅਖੀਰਲੀ ਕੁਸ਼ਤੀ ਹੀ ਲੜ ਰਿਹਾ ਹਾਂ। ਜੇ ਅੰਜ ਗੂੰਗਾ ਮੇਰੇ ਤੋਂ ਇੱਕ ਵਾਰ ਮਾੜਾ ਜਿਹਾ ਮੋਢਾ ਲਵਾ ਲਵੇ ਤਾਂ ਮੇਰੀ ਰਹਿ ਆ ਜਾਏਗੀ। ਮੈਂ ਅੱਜ ਦਾ ਸਾਰਾ ਇਨਾਮ ਵੀ ਤੁਹਾਨੂੰ ਹੀ ਦੇ ਦਿਆਂਗਾ। ਗੂੰਗੇ ਦੇ ਪਿਓ ਨੇ ਇਸ਼ਾਰੇ ਨਾਲ ਪੁੱਤਰ ਨੂੰ ਸਮਝਾਦਿੱਤਾ ਪਰ ਗੂੰਗਾ ਬਹੁਤ ਗੁੱਸੇ ਵਿੱਚ ਆ ਗਿਆ ਜਿਵੇਂ ਬਹੁਤ ਮਜ਼ਬੂਰ ਸੀ ਇਹ ਕੰਢ ਲੁਆਉਣ ਵਾਲੀ ਗੱਲ 'ਤੇ। ਆਖਿਰ ਘੋਲ ਸ਼ੁਰੂ ਹੋਇਆ। ਦੋਹਾਂ ਨੇ ਕਾਫ਼ੀ ਜ਼ੋਰ ਲਾਇਆ ਪਰ ਛੇਕੜੇ ਗੂੰਗੇ ਨੇ ਮਾੜਾ ਜਿਹਾ ਮੋਢਾ ਲਾਇਆ। ਰਹੀਮ ਦੀ ਬੱਲੇ-ਬੱਲੇ ਹੋ ਗਈ। ਗੂੰਗਾ ਧੌਣ ਨੀਵੀਂ ਪਾਈ ਆਪਣੇ ਸਥਾਨ 'ਤੇ ਬਹਿ ਗਿਆ। ਪਬਲਿਕ ਬੜੀ 'ਕੱਠੀ ਹੋਈ ਵੇਖ ਕੇ ਇੱਕ ਅੰਗਰੇਜ਼ ਪਹਿਲਾਵਾਨ ਨੇ ਗੂੰਗੇ ਨੂੰ ਵੰਗਾਰਿਆ। ਉਹਦੇ ਪਿਓ (ਗੂੰਗੇ ਦੇ ਪਿਓ) ਨੇ ਇਸ਼ਾਰੇ ਨਾਲ ਪੁੱਤਰ ਨੂੰ ਪੁੱਛਿਆ ਤੇ ਓਸੇ ਤਰ੍ਹਾਂ ਇਸ਼ਾਰੇ ਨਾਲ ਹਾਂ ਕਰ ਦਿੱਤੀ। ਭੀੜ ਆਪਣੀ-ਆਪਣੀ ਥਾਂ ਬੈਠ ਗਈ। ਅੰਗਰੇਜ਼ ਪਹਿਲਵਾਨ ਗੋਰੇ ਰੰਗ ਬੜੇ ਜੋਸ਼ ਵਿੱਚ ਅਖਾੜੇ ਵਿੱਚ ਆਇਆ ਤੇ ਆਪਣੀ ਬੋਲੀ ਵਿੱਚ ਗੂੰਗੇ ਨੂੰ ਵੰਗਾਰਨ ਲੱਗਾ ਪਿਆ। ਗੂੰਗਾ ਭਾਵੇਂ ਇੱਕ ਘੋਲ ਘੁਲ ਚੁੱਕਾ ਸੀ ਪਰ ਬੜੇ ਜੋਸ਼ ਵਿੱਚ ਅੰਗਰੇਜ਼ ਨਾਲ ਜਾ ਜੁਟਿਆ। ਗੂੰਗੇ ਨੂੰ ਅਜਿਹਾ ਜੋਸ਼ ਚੜ੍ਹਿਆ ਕਿ ਉਸ ਨੇ ਰਹੀਮ ਪਹਿਲਵਾਨ ਵਾਲੀ ਕਸਰ ਅੰਗਰੇਜ਼ 'ਤੇ ਕੱਢਣੀ ਸ਼ੁਰੂ ਕਰ ਦਿੱਤੀ। ਉਸ ਦਾ ਮੂੰਹ ਮਿੱਟੀ ਵਿੱਚ ਐਸਾ ਧਸੋੜਿਆ ਕਿ ਉਹਦੀ ਸ਼ਕਲ ਵੇਖੀ ਹੀ ਨਾ ਜਾਏ। ਗੂੰਗਾ ਨਾ ਤਾਂ ਗੋਰੇ ਦੀ ਕੰਢ ਹੀ ਲਾਏ ਤੇ ਨਾ ਹੀ ਛੱਡੇ ਹੀ। ਗੋਡੇ ਮਾਰ-ਮਾਰ ਕੇ ਉਸ ਦਾ ਬੁਰਾ ਹਾਲ ਕਰ ਦਿੱਤਾ ਤੇ ਅੰਤ ਹਾਰ ਕੇ ਗੋਰਾ ਆਪ ਹੀ ਕੰਢ ਪਰਨੇ ਹੋ ਗਿਆ। ਗੂੰਗੇ ਦੀ ਬੱਲੇ-ਬੱਲੇ ਹੋ ਗਈ। ਗੋਰੇ ਪਹਿਲਾਵਾਨ ਨੂੰ ਜਦੋਂ ਛੱਡਿਆ ਤਾਂ ਉਹ ਭੱਜ ਕੇ ਆਪਣੇ ਥਾਂ ਵੱਲ ਆਇਆ ਤੇ ਪਿਸਤੌਲ ਕੱਢ ਕੇ ਗੂੰਗੇ ਨੂੰ ਸਿਧਾ ਕਰ ਦਿੱਤਾ। ਖਲਕਤ ਵਿੱਚ ਵਿਚਾਲੇ ਪੈ ਗਈ ਤੇ ਉਹਦੇ ਹੱਥੋਂ ਪਿਸਤੌਲ ਖੋਹ ਲਿਆ। ਲੋਕਾਂ ਗੋਰੇ ਨੂੰ ਫਿੱਟੇ ਲਾਹਨਤ ਕੀਤੀ। ਕਈ ਲੋਕਾਂ ਨੂੰ ਇਹ ਕਹਿੰਦੇ ਸੁਣਿਆ। 'ਹੁਣ' ਅੰਗਰੇਜ਼ਾਂ ਨੂੰ ਭਾਰਤੀਆਂ ਤੋਂ ਹਾਰਨਾ ਹੀ ਪੈਣਾ ਏ।

# ਜਾਤ-ਪਾਤ ਤੋਂ ਉੱਚੇ ਲੋਕ

ਸ਼ੇਰੇ ਦਾ ਕੋਟ ਗੁਜਰਾਂਵਾਲਾ ਸ਼ਹਿਰ ਤੋਂ ਚਾਰ ਕੁ ਮੀਲ ਦੀ ਵਿੱਥ 'ਤੇ ਮਾਨ ਸਰਦਾਰਾਂ ਦਾ ਪਿੰਡ ਸੀ। ਉਸ ਜ਼ਮਾਨੇ ਵਿੱਚ ਉਹਨਾਂ ਦੀ ਕੋਠੀ ਸਾਰੇ ਇਲਾਕੇ ਵਿੱਚ ਮਸ਼ਹੂਰ ਸੀ। ਸ. ਜੋਗਿੰਦਰ ਸਿੰਘ ਮਾਨ ਅੰਗਰੇਜ਼ ਸਰਕਾਰ ਦਾ ਖ਼ਾਸ ਬੰਦਾ ਸੀ। ਸ. ਗੁਰਭਜਨ ਸਿੰਘ ਮਾਨ ਉਹਦਾ ਛੋਟਾ ਭਰਾ ਕਾਂਗਰਸ ਪਾਰਟੀ ਵਿੱਚ ਰਹਿ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਕੋਈ ਵੀ ਮਸਲਾ ਹੋਵੇ ਪੂਰਾ ਯੋਗਦਾਨ ਪਾਉਂਦਾ ਸੀ। ਦੇਸ਼ ਦੀ ਵੰਡ ਵੇਲੇ ਜੋਗਿੰਦਰ ਸਿੰਘ ਮਾਨ ਤਾਂ ਪਹਿਲਾਂ ਹੀ ਭਾਰਤ ਚਲਾ ਗਿਆ ਸੀ ਪਰ ਛੋਟਾ ਭਾਈ ਸ਼ੇਰੇ ਕੋਟ ਹੀ ਆਪਣੀ ਕੋਠੀ ਵਿੱਚ ਡਟਿਆ ਹੋਇਆ ਸੀ। ਜਦੋਂ ਆਸੇ ਪਾਸੇ ਪਿੰਡਾਂ ਵਿੱਚ ਵੀ ਫ਼ਸਾਦ ਸ਼ੁਰੂ ਹੋ ਗਏ ਤਾਂ ਉੱਜੜੇ ਹੋਏ ਲੋਕ ਡਰਦੇ ਮਾਰੇ ਸ਼. ਗੁਰਭਜਨ ਸਿੰਘ ਦੀ ਕੋਠੀ ਦੁਆਲੇ ਆ 'ਕੱਠੇ ਹੋਏ। ਉਹਨਾਂ ਨੂੰ ਯਕੀਨ ਸੀ ਕਿ ਮਾਨ ਸਰਦਾਰ ਕੋਲ ਕਾਫ਼ੀ ਅਸਲਾ ਹੈ ਤੇ ਉਹ ਸਾਡੀ ਰੱਖਿਆ ਜ਼ਰੂਰ ਕਰੇਗਾ। ਗੱਲ ਕੀ ਸ਼ੇਰੇ ਕੋਟ ਪਿੰਡ ਦੇ ਦੁਆਲੇ ਇੱਕ ਤਰ੍ਹਾਂ ਦਾ ਸਰਨਾਰਥੀ ਕੈਂਪ ਬਣ ਗਿਆ। ਇੱਕ ਦਿਨ ਸਰਦਾਰ ਨੂੰ ਕਿਸੇ ਤਰ੍ਹਾਂ ਸੂਹ ਮਿਲੀ ਕਿ ਅੱਜ ਰਾਤ ਏਸ ਛੋਟੇ ਕੈਂਪ 'ਤੇ ਫ਼ਸਾਦੀਆਂ ਵੱਲੋਂ ਹਮਲਾ ਹੋਣ ਵਾਲਾ ਹੈ। ਸੋ ਜਾਨ ਮਾਲ ਦੇ ਭਾਰੇ ਨੁਕਸਾਨ ਤੋਂ ਬਚਣ ਲਈ ਗੁਰਭਜਨ ਸਿੰਘ ਨੇ ਸਾਰੇ ਲੋਕਾਂ ਨੂੰ ਇਹ ਥਾਂ ਛੱਡ ਜਾਣ ਲਈ ਕਿਹਾ। ਜਿੰਦ ਭਿਆਣੇ ਲੋਕ ਗੁਜਰਾਂਵਾਲੇ ਤੋਂ ਨਚਹਿਰੇ ਵਿਰਕਾਂ ਜਾਣ ਵਾਲੀ ਕੱਚੀ ਸੜਕ 'ਤੇ ਚੱਲ ਪਏ। ਅੱਗੋਂ ਸ. ਗੁਰਭਜਨ ਸਿੰਘ ਘੋੜੇ 'ਤੇ ਸਵਾਰ ਤੇ ਉਹਦੇ ਅਸਲੇ ਵਾਲੇ ਆਦਮੀ ਚਲ ਰਹੇ ਸਨ ਤੇ ਪਿੱਛੇ ਹਾਲੋਂ ਬੇਹਾਲ ਬੱਚੇ, ਬੁੱਢੇ, ਮਰਦ ਤੇ ਔਰਤਾਂ ਚੱਲ ਰਹੇ ਸਨ। ਸਾਡੇ ਪਿੰਡ ਵਾਲੇ ਪੂਰ ਦੇ ਕੋਲ ਹੀ ਆਏ ਸਨ ਕਿ ਅੱਗੋਂ ਮਿਲਟਰੀ ਦੇ ਕਾਫ਼ੀ ਆਦਮੀ ਉਹਨਾਂ ਨੂੰ ਮਿਲ ਪਏ। ਬਿਨਾਂ ਕਿਸੇ ਕਾਰਨ ਉਹਨਾਂ ਨੇ ਫਾਇਰਿੰਗ ਸ਼ੁਰੂ ਕਰ ਦਿੱਤੀ। ਕਾਫ਼ਲੇ ਵਿੱਚ ਭਗਦੜ ਮੱਚ ਗਈ। ਗੋਲੀਆਂ ਨਾਲ ਭੱਜਦੇ ਹੋਏ ਲੋਕ ਮਰ ਰਹੇ ਸਨ। ਗੋਲੀਆਂ ਤੜਾਤੜ ਚਲ ਰਹੀਆਂ ਸਨ। ਆਪਣੀ ਜਾਨ ਬਚਾਉਣ ਲਈ ਕੁਝ ਲੋਕ ਤਾਂ 'ਦੇ੍ੜ ਵਿਰਕਾਂ' ਵੱਲ ਭੱਜ ਗਏ ਤੇ ਬਾਕੀ ਦੇ ਮੱਟੂ ਭਾਨੋਕਿਆਂ ਵੱਲ ਭੱਜ ਤੁਰੇ। ਜਵਾਨ ਲੜਕੀਆਂ ਤੇ ਔਰਤਾਂ ਨੇ ਖੂਹਾਂ ਵਿੱਚ ਛਾਲਾਂ ਮਾਰ ਦਿੱਤੀਆਂ। ਕਈ ਖੂਹ ਇਹਨਾਂ ਮਾਸੂਮ ਬੇਗੁਨਾਹ ਧੀਆਂ ਨਾਲ ਭਰ ਗਏ। ਜਿਹੜੇ ਲੋਕ ਮੱਟੂ ਭਾਨੇਕਿਆਂ ਵੱਲ ਗਏ ਪਿੰਡ ਕੋਲ ਲੰਘਦਿਆਂ ਜ਼ੈਲਦਾਰ ਗੁਲਾਮ ਗੌਸ ਨੇ ਜਦੋਂ ਇਹਨਾਂ ਬੇਸਹਾਰਾ ਲੋਕਾਂ ਨੂੰ ਵੇਖਿਆ ਤਾਂ ਉਹ ਆਪਣੀ ਬੰਦੂਕ ਲੈ ਕੇ ਤੇ ਘੋੜੇ 'ਤੇ ਚੜ੍ਹ ਕੇ ਕਾਫ਼ਲੇ ਦੇ ਨਾਲ ਹੀ ਤੁਰ ਪਿਆ। ਸਾਰਿਆਂ ਨੂੰ ਕਹਿਣ ਲੱਗਾ, "ਤੁਸੀਂ ਫ਼ਿਕਰ ਨਾ ਕਰੋ ਮੈਂ ਤੁਹਾਨੂੰ ਸੱਚੇ ਸੌਦੇ (ਚਹੂੜ ਕਾਣੇ) ਵਾਲੇ ਕੈਂਪ ਵਿੱਚ ਛੱਡ ਕੇ ਹੀ ਮੁੜਾਂਗਾ। ਰਾਹ ਵਿੱਚ ਕਈ ਥਾਈਂ ਫ਼ਸਾਦੀਆਂ ਨਾਲ ਟਾਕਰਾ ਵੀ ਹੋਇਆ ਪਰ ਉਹ ਕਿਸੇ ਤਰ੍ਹਾਂ ਇਹਨਾ ਬੇਸਹਾਰਾ ਲੋਕਾਂ ਨੂੰ ਆਪਣਾ ਸਹਾਰਾ ਦੇ ਕੇ ਪਹੁੰਚ ਗਿਆ। ਲੋਕਾਂ ਓਹਦਾ ਲੱਖ- ਲੱਖ ਧੰਨਵਾਦ ਕੀਤਾ। ਦਿਨ ਡੁੱਬਣ ਹੀ ਵਾਲਾ ਸੀ ਉਹ ਆਪਣੇ ਕੁਝ ਘੋੜੇ ਸਵਾਰਾਂ ਨਾਲ ਵਾਪਿਸ ਆਪਣੇ ਪਿੰਡ ਨੂੰ ਮੁੜ ਪਿਆ। ਦੂਸਰੇ ਦਿਨ ਪਤਾ ਲੱਗਾ ਕਿ ਰਾਤੀਂ ਜ਼ੈਲਦਾਰ ਗੁਲਾਮ ਗੌਸ ਲੋਕਾਂ ਨੂੰ ਬਚਾਉਣ ਵਾਲਾ ਆਪ ਫ਼ਸਾਦੀਆਂ ਦਾ ਮੁਕਾਬਲਾ ਕਰਦਾ ਹੋਇਆ ਮਾਰਿਆ ਗਿਆ ਸੀ।

# ਮੈਂ ਕਿਹੜਾ ਛੋਟਾ ਅਫਸਰ ਹਾਂ

ਉੱਨੀ ਸੌ ਸਤਾਈ (1927) ਵਿੱਚ ਮੇਰੇ ਪਿਤਾ ਸੰਤ ਕਰਤਾਰ ਸਿੰਘ ਜੀ ਨੇ ਮੈਟ੍ਰਿਕ ਪਾਸ ਕੀਤੀ। ਸਾਰੇ ਜ਼ਿਲ੍ਹੇ ਵਿੱਚ ਜੱਟਾਂ ਦੇ ਦੋ ਹੀ ਮੁੰਡਿਆਂ ਨੂੰ ਦਸਵੀਂ ਵਿੱਚੋਂ ਚੰਗੇ ਨੰਬਰ ਮਿਲੇ ਸਨ। ਸਾਡੇ ਪਿੰਡ ਦੇ ਲਾਗੇ ਦੇ ਜ਼ੈਲਦਾਰ ਚੌਧਰੀ ਕਰਮ ਦਾਸ ਮੇਰੇ ਦਾਦਾ ਜੀ ਦਾ ਗੂੜ੍ਹਾ ਭਾਈਚਾਰਾ ਸੀ। ਉਹਦਾ ਸਰਕਾਰੇ ਵਾਹ-ਵਾਹ ਹੱਥ ਪੈਂਦਾ ਸੀ। ਸੋ ਉਸ ਨੇ ਮਿਲ-ਮਿਲਾ ਕੇ ਇਹਨਾਂ ਨੂੰ ਪੁਲੀਸ ਵਿੱਚ ਭਰਤੀ ਕਰਵਾ ਦਿੱਤਾ। ਜੱਟਾਂ ਦਾ ਜਵਾਨ ਮੁੰਡਾ ਤੇ ਪੂਰੀਆਂ ਦਸ ਜਮਾਤਾਂ ਪੜ੍ਹਿਆ ਕਿੱਥੋਂ ਲੱਭਦਾ ਸੀ। ਭਰਤੀ ਹੁੰਦਿਆਂ ਹੀ ਮੇਰੇ ਪਿਤਾ ਜੀ ਨੂੰ ਛੋਟੇ ਥਾਣੇਦਾਰ ਦੀ ਪੋਸਟ ਮਿਲ ਗਈ। ਸਿਫਾਰਸ਼ ਵੀ ਤਾਂ ਤਗੜੀ ਸੀ। ਸਾਰੇ ਇਲਾਕੇ ਵਿੱਚ ਬੱਲੇ-ਬੱਲੇ ਹੋ ਗਈ। ਇਹਨਾਂ ਵੱਲ ਰਿਸ਼ਤੇ ਆਉਣ ਲੱਗ ਪਏ। ਜ਼ੈਲਦਾਰਾਂ ਵੱਲੋਂ ਨੰਬਰਦਾਰਾਂ ਵੱਲੋਂ ਤੇ ਸਫੈਦਪੋਸ਼ਾਂ ਵੱਲੋਂ ਮੇਰੇ ਮਾਮਾ ਜੀ ਵੀ ਮੇਰੇ ਦਾਦਾ ਜੀ ਨੂੰ ਮਿਲੇ ਤੇ ਰਿਸ਼ਤੇ ਬਾਰੇ ਗੱਲ ਕੀਤੀ। ਮੇਰੇ ਦਾਦਾ ਜੀ ਨੇ ਮਾਮਾ ਜੀ ਸੁਤੰਤਰ ਸਿੰਘ ਵਹਿਮੀ ਨਾਲ ਗੱਲ ਪੱਕੀ ਕਰ ਲਈ ਕਿਉਂਕਿ ਓਦੋਂ ਤੱਕ ਸਾਡਾ ਸਾਰਾ ਪਰਿਵਾਰ ਨਾਮਧਾਰੀ ਸੱਜ ਚੁੱਕਾ ਸੀ। ਉਸ ਤੋਂ ਪਹਿਲਾਂ ਤਾਂ ਅਸੀਂ ਸਾਰੇ ਸਰਵਰੀਆਂ ਦੇ ਚੇਲੇ ਸਾਂ। ਫੇਰ ਬੰਦੀਆਂ ਨੂੰ ਮੰਨਣ ਲੱਗ ਪਏ। ਪਰ ਸਤਿਗੁਰੂ ਹਰੀ ਸਿੰਘ ਜੀ ਦੀ ਮਿਹਰ ਨਾਲ ਅਸੀਂ ਸਭ ਪਾਸਿਆਂ ਨੂੰ ਛੱਡ ਚੁੱਕੇ ਸਾਂ।

ਪਿਤਾ ਜੀ ਟਰੇਨਿੰਗ ਖ਼ਤਮ ਕਰਕੇ ਪਿੰਡ ਆਏ ਹੋਏ ਸਨ। ਮੇਰੇ ਮਾਮਾ ਜੀ ਵੀ ਉਹਨਾਂ ਨੂੰ ਮਿਲਣ ਲਈ ਆਏ। ਵਿਆਹ ਸੰਬੰਧੀ ਗੱਲਬਾਤ ਕਰਨ। ਰਾਤ ਖਾਣ ਪੀਣ ਤੋਂ ਬਾਅਦ ਸਾਰੇ ਪਰਿਵਾਰ ਦੇ ਜੀਅ ਸਲਾਹਾਂ ਕਰ ਰਹੇ ਸਨ। ਮਾਮਾ ਜੀ ਨੇ ਪਿਤਾ ਜੀ ਨੂੰ ਆਪਣੀ ਨੌਕਰੀ ਬਾਰੇ ਪੁੱਛਿਆ। ਉਹਨਾਂ ਦੱਸਿਆ ਕਿ ਮੇਰੀ ਸਿਖਲਾਈ ਤਾਂ ਖ਼ਤਮ ਹੋ ਗਈ ਏ ਪਰ ਪੋਸਟਿੰਗ ਹਾਲੇ ਨਹੀਂ ਹੋਈ। ਗੱਲ ਕਰਦਿਆਂ ਮਾਮਾ ਜੀ ਨੇ ਦੱਸਿਆ ਕਿ ਨਾਮਧਾਰੀ ਅੰਗਰੇਜ਼ਾਂ ਦੀ ਕਿਸੇ ਚੀਜ਼ ਨੂੰ ਵੀ ਨਹੀਂ ਸਨ ਵਰਤਿਆ ਕਰਦੇ। ਹੁਣ ਜ਼ਮਾਨਾ ਬਦਲ ਗਿਆ। ਸਾਡੇ ਮੁੰਡੇ ਅੰਗਰੇਜ਼ਾਂ ਦੀ ਨੌਕਰੀ ਕਰਨ ਲੱਗ ਪਏ ਹਨ। ਜਿਹੜੇ ਗੋਰਿਆਂ ਨੇ ਸਾਡੇ ਸਤਿਗੁਰੂ ਰਾਮ ਸਿੰਘ ਜੀ ਨੂੰ ਹਿੰਦੁਸਤਾਨੋਂ ਬਾਹਰ ਘੱਲ ਦਿੱਤਾ। ਜਿਸ ਨੇ ਸਾਡੇ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ। ਫਾਂਸੀਆਂ ਦੇ ਕੇ ਸ਼ਹੀਦ ਕਰ ਦਿੱਤਾ। ਕਈ ਹਾਲੇ ਵੀ ਜੇਲ੍ਹਾਂ ਵਿੱਚ ਕੈਦ ਭੁਗਤ ਰਹੇ ਹਨ। ਜਾਇਦਾਦਾਂ ਜ਼ਬਤ ਕਰ ਲਈਆਂ, ਉਹਨਾਂ ਜ਼ਾਲਮਾਂ ਨਾਲ ਸਾਡਾ ਕੀ ਵਾਸਤਾ ਏ ?

ਮੇਰੇ ਪਿਤਾ ਜੀ ਵਹਿਮੀ ਜੀ ਦੇ ਬਚਨ ਧਿਆਨ ਨਾਲ ਸੁਣ ਰਹੇ ਸਨ। ਇੰਜ ਲਗਦਾ ਸੀ ਉਹਨਾ ਕੋਈ ਫੈਸਲਾ ਆਪਣੇ ਮਨ ਵਿੱਚ ਕਰ ਲਿਆ ਏ। ਛੁੱਟੀ ਖ਼ਤਮ ਹੋਈ ਤੇ ਵੀ ਉਹ ਡਿਊਟੀ ਤੇ ਨਹੀਂ ਗਏ ਤਾਂ ਮੇਰੇ ਦਾਦਾ ਜੀ ਨੇ ਪੁੱਛਿਆ ਕਿ ਕਰਤਾਰ ਸਿੰਘ ਨੌਕਰੀ 'ਤੇ ਨਹੀਂ ਜਾਣਾ। ਉਹਨਾਂ ਉੱਤਰ ਦਿੱਤਾ, "ਬਾਪੂ ਜੀ ਨੌਕਰੀ ਹੁਣ ਸੱਚੀ ਸਰਕਾਰ ਦੀ ਹੀ ਕਰਾਂਗਾ।" ਤੇ ਉਹ ਫੇਰ ਨੌਕਰੀ 'ਤੇ ਨਹੀਂ ਗਏ। ਬਥੇਰੇ ਨੋਟਿਸ ਆਏ ਪਰ ਉਹਨਾਂ ਨਹੀਂ ਸੀ ਜਾਣਾ ਤੇ ਨਾ ਹੀ ਗਏ। ਸਾਰੀ ਉਮਰ ਸੱਚੀ ਸਰਕਾਰ ਦੀ ਨੌਕਰੀ ਬੜੀ ਇਮਾਨਦਾਰੀ ਨਾਲ ਨਿਭਾਈ। ਜਦੋਂ ਉਹਨਾਂ ਨੂੰ ਕਿਹਾ ਜਾਂਦਾ ਕਿ ਤੁਹਾਡੇ ਨਾਲ ਦੇ ਭਰਤੀ ਹੋਏ ਬਹੁਤ ਵੱਡੇ ਅਫਸਰ ਬਣ ਗਏ, ਤਾਂ ਉਹ ਹੱਸ ਕੇ ਕਹਿੰਦੇ ਮੈਂ ਕਹਿੜਾ ਛੋਟਾ ਅਫਸਰ ਹਾਂ।

# ਇੱਕ ਬ੍ਰਿਟਿਸ਼ ਇਸਤਰੀ ਦਾ ਭਾਰਤੀ ਸੱਭਿਆਚਾਰ ਲਈ ਯੋਗਦਾਨ

ਸਵਾਮੀ ਵਿਵੇਕਾਨੰਦ ਜੀ ਮਹਾਨ ਵਿਦਵਾਨ ਹੋਣ ਦੇ ਨਾਤੇ ਇੰਗਲੈਂਡ ਵਿੱਚ ਹਿੰਦੂ ਮਤ ਅਤੇ ਭਾਰਤੀ ਸੱਭਿਆਚਾਰ ਦਾ ਪ੍ਰਚਾਰ ਕਰਨ ਗਏ ਸਨ। ਉਹ ਇੱਕ ਅੰਗਰੇਜ਼ੀ ਇਸਤਰੀ ਦੇ ਘਰ ਰਹਿੰਦੇ ਸਨ। ਇੱਕ ਦਿਨ ਆਪਣਾ ਵਖਿਆਨ ਦੇ ਰਹੇ ਸਨ। ਉਹਨਾਂ ਦੀ ਰਸਦਾਰ ਬੋਲੀ ਤੇ ਅਧਿਆਤਮ ਤੇਜ਼ ਸਰੋਤਿਆਂ ਨੂੰ ਬਹੁਤ ਪ੍ਰਭਾਵਿਤ ਕਰ ਰਿਹਾ ਸੀ। ਸਰੋਤਿਆਂ ਵਿੱਚ ਮਾਰਗੇਰੇਟ ਨੋਬੂਲ ਨਾਂ ਦੀ ਬ੍ਰਿਟਿਸ਼ ਇਸਤਰੀ ਵੀ ਸੀ। ਉਹਨੇ ਸਵਾਮੀ ਜੀ ਦੇ ਭਾਸ਼ਨ ਵਿੱਚ ਕੋਈ ਨਵੀਨਤਾ ਜਾਪੀ। ਉਸ ਨੇ ਘਰ ਜਾ ਕੇ ਜਦੋਂ ਸਵਾਮੀ ਜੀ ਦੀਆਂ ਗੱਲਾਂ 'ਤੇ ਚਿੰਤਨ ਕੀਤਾ ਤਾਂ ਉਸ ਮਹਿਸੂਸ ਕੀਤੀ ਕਿ ਮੈਂ ਖ਼ੁਦ ਹੀ ਗ਼ਲਤ ਹਾਂ। ਇੱਕ ਹੋਰ ਮੌਕੇ 'ਤੇ ਉਸ ਨੇ ਸਵਾਮੀ ਜੀ ਨੂੰ ਇਹ ਕਹਿੰਦੇ ਸੁਣਿਆ ਦੁਨੀਆਂ ਨੂੰ ਅੱਜ ਵੀ ਇਸਤਰੀਆਂ ਤੇ ਮਰਦਾਂ ਦੀ ਲੋੜ ਹੈ, ਜਿੰਨਾਂ 'ਚ ਅੰਦਰ ਤੇ ਸੜਕ 'ਤੇ ਖਲੋ ਕੇ ਇਹ ਆਖਣ ਦਾ ਹੌਸਲਾ ਹੋਵੇ ਕਿ ਸਾਡੇ ਪਾਸ ਈਸ਼ਵਰ ਤੋਂ ਬਗੈਰ ਕੁਝ ਨਹੀਂ। ਇਹ ਸੁਣਨ ਤੋਂ ਬਾਅਦ ਉਹ ਸਵਾਮੀ ਜੀ ਨੂੰ ਮਿਲੀ ਤਾਂ ਉਹਨਾਂ ਨੇ ਕਿਹਾ ਆਪਣੇ ਦੇਸ਼ ਦੀਆਂ ਔਰਤਾਂ ਲਈ ਤੇਰੇ ਪਾਸ ਇੱਕ ਯੋਜਨਾ ਹੈ। ਉਹਦੇ ਵਿੱਚ ਕੀ ਤੂੰ ਮੇਰੀ ਸਹਾਇਤਾ ਕਰ ਸਕੇਂਗੀ ? ਮਾਰਗੇਰੇਟ ਭਾਰਤ ਆ ਗਈ ਤੇ ਉਸ ਨੇ ਆਪਣਾ ਜੀਵਨ ਭਾਰਤ ਦੀ ਸੇਵਾ ਨੂੰ ਸਮਰਪਿਤ ਕਰ ਦਿੱਤਾ। ਸਵਾਮੀ ਜੀ ਨੇ ਉਹਦਾ ਨਾਂ ਨਿਵੇਦਿਤਾ ਰੱਖ ਦਿੱਤਾ। ਨਿਵੇਦਿਤਾ ਨੇ ਲੋਕ ਨੂੰ ਵਿਗਿਆਨ, ਕਲਾ ਤੇ ਅਧਿਆਤਮ ਆਦਿ ਸਾਰੇ ਖੇਤਰਾਂ ਵਿੱਚ ਉਤਸ਼ਾਹਿਤ ਕੀਤੀ। ਉਸ ਨੇ ਵਿਦੇਸ਼ੀ ਸਹਾਇਤਾ ਤੋਂ ਬਗੈਰ ਨਿਵੇਦਿਤਾ ਬਾਲਿਕਾ ਵਿਦਿਆਲਾ ਖੋਲ੍ਹ ਦਿੱਤਾ। ਉਹਦੀਆਂ ਵਿਦਿਆਰਥਣਾਂ ਭਾਰਤੀ ਪਰੰਪਰਾ ਅਨੁਸਾਰ ਹੀ ਰਹਿੰਦੀਆਂ। ਬੰਦੇ ਮਾਤਰਮ ਨਾਲ ਕਲਾਸ ਸ਼ੁਰੂ ਕਰਦੀਆਂ। ਰਾਤ ਨੂੰ ਸ੍ਰੀ ਕ੍ਰਿਸ਼ਨ, ਬੁੱਧ ਅਤੇ ਸ਼ਿਵਾਜੀ ਬਾਰੇ ਪੜ੍ਹਦੀਆਂ।

ਇਸ ਤਰ੍ਹਾਂ ਇੱਕ ਵਿਦੇਸ਼ੀ ਹੋਣ ਦੇ ਬਾਵਜੂਦ ਉਸ ਨੇ ਭਾਰਤੀ ਸੱਭਿਆਚਾਰ ਨੂੰ ਸਮਝ ਕੇ ਉਹਦਾ ਵਧ ਤੋਂ ਵੱਧ ਪ੍ਰਚਾਰ ਕਰਕੇ ਭਾਰਤੀਆਂ ਦੇ ਆਤਮ ਵਿਕਾਸ ਵਿੱਚ ਬਹੁਤ ਵੱਡਾ ਹਿੱਸਾ ਪਾਇਆ।

## ਲੋਕ ਕਲਿਆਣ ਲਈ ਰਚਨਾ ਕਰਨ ਵਾਲਾ ਅਮਰ ਹੋ ਜਾਂਦਾ ਹੈ

ਮਹਾਭਾਰਤ ਦਾ ਮਹਾਨ ਗ੍ਰੰਥ ਰਚਨ ਵਾਲੇ ਮਹਾਂਰਿਸ਼ੀ ਸਵਾਮੀ ਵੇਦ ਵਿਆਸ ਸ੍ਰੀ ਸਰਸਵਤੀ ਨਦੀ ਕਿਨਾਰੇ ਉਦਾਸ ਬੈਠੇ ਵਿਚਾਰ ਕਰ ਰਹੇ ਸਨ ਕਿ ਮਹਾਭਾਰਤ ਜਿਹਾ ਏਡਾ ਵੱਡਾ ਗ੍ਰੰਥ ਲਿਖ ਕੇ ਵੀ ਸੰਤੁਸ਼ਟ ਕਿਉਂ ਨਹੀਂ ਹੋਇਆ। ਉਸੇ ਸਮੇਂ ਹੀ ਉਥੇ ਮਹਾਰਿਸ਼ੀ ਨਾਰਦ ਜੀ ਪਧਾਰੇ। ਵੇਦ ਵਿਆਸ ਜੀ ਨੂੰ ਉਦਾਸ ਵੇਖ ਕੇ ਕਹਿਣ ਲੱਗੇ, "ਆਪ ਮਹਾਨ ਗ੍ਰੰਥ ਮਹਾਭਾਰਤ ਦੇ ਮਹਾਨ ਲੇਖਕ ਹੋ ਫੇਰ ਵੀ ਉਦਾਸ ਕਿਉਂ ਹੋ ?" ਵੇਦ ਵਿਆਸ ਜੀ ਨੇ ਉੱਤਰ ਦਿੱਤਾ, "ਨਾਰਦ ਜੀ ਬਹੁਤ ਜਤਨ ਕਰਨ 'ਤੇ ਵੀ ਮੈਂ ਇਸ ਉਦਾਸੀ ਦਾ ਕਾਰਨ ਨਹੀਂ ਲਭ ਸਕਿਆ। ਮੈਂ ਹੁਣ ਹਿਮਾਲਿਆ ਵਿੱਚ ਜਾ ਕੇ ਤਪ ਕਰਨ ਦਾ ਮਨ ਬਣਾਇਆ ਹੈ।"

ਨਾਰਦ ਜੀ ਇਸ ਦਾ ਵਿਰੋਧ ਕਰਦੇ ਹੋਏ ਕਹਿਣ ਲੱਗੇ, "ਤਪ ਕਰਨ ਨਾਲ ਸਿਰਫ ਤੁਹਾਡਾ ਹੀ ਭਲਾ ਹੋਵੇਗਾ 'ਕੱਲਿਆਂ ਦਾ ਪਰ ਤੁਹਾਡੀਆਂ ਕੀਤੀਆਂ ਰਚਨਾਵਾਂ ਤੋਂ ਅਣਗਿਣਤ ਲੋਕਾਂ ਦਾ ਕਲਿਆਣ ਹੋਵੇਗਾ ਸੋ ਤੁਸੀਂ ਏਹ ਕੰਮ ਨਾ ਛੱਡੋ।" ਨਾਰਦ ਜੀ ਦੇ ਬਚਨ ਸੁਣਕੇ ਵੇਦ ਵਿਆਸ ਜੀ ਚੁੱਪ ਹੋ ਗਏ। ਨਾਰਦ ਜੀ ਨੇ ਆਪਣੀ ਰਾਏ ਦਿੱਤੀ, "ਆਪਣੀ ਚਿੰਤਾ ਤਿਆਗ ਕੇ ਮੇਰੇ ਨਾਲ ਚੱਲੋ। ਤੁਸੀਂ ਫਿਰ ਕੇ ਮਹਾਂਭਾਰਤ ਗਾ ਕੇ ਸੁਣਾਇਓ ਤੇ ਮੈਂ ਨਾਲ ਆਪਣੀ ਵੀਣਾ ਵਜਾਵਾਂਗਾ। ਏਸ ਤਰ੍ਹਾਂ ਸ਼ਾਇਦ ਅਸੀਂ ਲੋਕਾਂ ਦਾ ਦੁੱਖ ਦੂਰ ਕਰ ਸਕੀਏ।" "ਇਸ ਉਦਾਸੀ ਭਰੇ ਮਨ ਨਾਲ ਮੈਂ ਮਹਾਭਾਰਤ ਨੂੰ ਗਾ ਨਹੀਂ ਸਕਾਂਗਾ।" ਵੇਦ ਵਿਆਸ ਜੀ ਨੇ ਉੱਤਰ ਦਿੱਤਾ। "ਮੇਰੇ ਤੋਂ ਇਸ ਗ੍ਰੰਥ ਵਿੱਚ ਕੀ ਕਮੀ ਰਹਿ ਗਈ ਏ ?" ਤਦੋਂ ਨਾਰਦ ਜੀ ਨੇ ਅਰਜ ਕੀਤੀ, "ਹੇ ਮਹਾਂ ਕਵੀ ਜੀ ਤੁਸਾਂ ਮਹਾਂਭਾਰਤ ਵਿੱਚ ਇੱਕ ਯੁੱਗ ਦਾ ਹੀ ਵਰਨਣ ਕੀਤਾ ਹੈ ਪਰ ਇਸ ਵਿਚ ਏਸ ਯੁੱਗ ਦੇ ਮਾਲਕ ਸ੍ਰੀ ਕ੍ਰਿਸ਼ਨ ਜੀ ਦਾ ਵਰਨਣ ਬਿਲਕੁਲ ਨਹੀਂ ਕੀਤਾ। ਜਦੋਂ ਤੱਕ ਤੁਸੀਂ ਉਹਨਾਂ ਦੀ ਲੀਲਾ ਦਾ ਜ਼ਿਕਰ ਨਹੀਂ ਕਰਦੇ ਤੁਸੀਂ ਉਦਾਸ ਹੀ ਰਹੋਗੇ।" ਇਸ ਜਵਾਬ ਨੇ ਵੇਦ ਵਿਆਸ ਜੀ ਦੀ ਚੇਤਨਾ ਨੂੰ ਝੰਜੋਲ ਕੇ ਰੱਖ ਦਿੱਤਾ। ਨਾਰਦ ਜੀ ਨੂੰ ਕਹਿਣ ਲੱਗੇ, "ਹੁਣ ਮੈਂ ਹਿਮਾਲੀਆ ਵਿੱਚ ਜਾ ਕੇ ਸ੍ਰੀ ਕ੍ਰਿਸ਼ਨ ਜੀ ਦੀ ਲੀਲਾ ਬਾਰੇ ਲਿਖਾਂਗਾ।" ਇਸ ਤੋਂ ਬਾਅਦ ਉਹਨਾਂ ਨੇ ਪੁਰਾਣਾਂ ਦੀ ਰਚਨਾ ਕੀਤੀ। ਉਹਨਾਂ ਦੀ ਉਦਾਸੀ ਖਤਮ ਹੋ ਗਈ। ਲੋਕਾਂ ਦੇ ਕਲਿਆਣ ਲਈ ਲਿਖਿਆ ਸਾਹਿਤ ਜੁਗਾਂ ਤੱਕ ਕਾਇਮ ਰਹਿੰਦਾ ਹੈ। ਤੇ ਰਚਨਾ ਕਰਨ ਵਾਲੇ ਨੂੰ ਅਮਰ ਕਰ ਦੇਂਦਾ ਹੈ।

# ਓਨਾਂ ਔਖੇ ਦਿਨਾਂ ਦੀ ਯਾਦ ਅੱਜ ਵੀ ਹਿਰਦਾ ਕੰਬਾ ਦੇਂਦੀ ਏ

ਪਿੰਡੋਂ ਨਿਕਲ ਕੇ ਅਸੀਂ ਰੁਲਦੇ ਖੁਲਦੇ ਸੱਚੇ ਸੌਦੇ ਕੈਂਪ ਵਿੱਚ ਪਹੁੰਚ ਗਏ। ਇਹ ਸੱਚਾ ਸੌਦਾ ਉਹ ਗੁਰਦੁਆਰਾ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਨੇ ਘਰੋਂ ਵਪਾਰ ਕਰਨ ਲਈ ਲਿਆਂਦੀ ਰਕਮ ਨਾਲ ਭੁੱਖੇ ਸਾਧੂਆਂ ਨੂੰ ਲੰਗਰ ਛਕਾ ਦਿੱਤਾ ਸੀ। ਗੁਰਦੁਆਰੇ ਦਾ ਆਸਰਾ ਲੈ ਕੇ ਆਲੇ-ਦੁਆਲੇ ਦੇ ਪਿੰਡ ਵਾਸੀ ਏਥੇ 'ਕੱਠੇ ਹੋ ਗਏ। ਥੋੜ੍ਹੇ ਬਹੁਤੇ ਨਹੀਂ ਹਜ਼ਾਰਾਂ ਤੇ ਹੋ ਸਕਦੈ ਲੱਖਾਂ ਦੀ ਗਿਣਤੀ ਵਿੱਚ ਲੋਕ ਸਨ। ਟੱਬਰ ਹੀ ਆ ਬੈਠੇ। ਏਥੇ ਲੋਕਾਂ ਨੂੰ ਦੋ ਗੱਲਾਂ ਦੀ ਹੀ ਉਡੀਕ ਹੁੰਦੀ ਸੀ ਪਹਿਲੀ ਭਾਰਤ ਤੋਂ ਆਈ ਗੱਡੀ ਦੀ ਤੇ ਜਾਂ ਮੌਤ ਦੀ। ਭੀੜ ਬਹੁਤ ਤੇ ਉੱਤੋਂ ਭਾਦਰੋਂ ਦਾ ਹੁੰਮਸ ਭਰਿਆ ਮੌਸਮ। ਅੱਜ ਜਦੋਂ ਯਾਦ ਆਉਂਦਾ ਏ ਤਾਂ ਕੂਲਰ-ਪੱਖੇ ਅੱਗੇ ਮੁੜਕਾ ਆ ਜਾਂਦਾ ਏ। ਜਿਵੇਂ ਜੱਟਾਂ ਦੇ ਬਲਦਾਂ ਨੂੰ ਜਦੋਂ ਜੇਠ ਮਹੀਨੇ ਦੇ ਫਲ੍ਹਿਆਂ ਦੇ ਦਿਨਾਂ ਦੀ ਯਾਦ ਆ ਜਾਂਦੀ ਸੀ ਤਾਂ ਸਾਉਣ ਮਹੀਨੇ ਵਿੱਚ ਮੂੰਹੋਂ ਹਰਿਆ ਘਾਹ ਡਿੱਗ ਪੈਂਦਾ ਸੀ।

ਕੈਂਪ ਵਿੱਚ ਜਿਨ੍ਹਾਂ ਨੇ ਆਪਣੀਆਂ ਲੜਕੀਆਂ ਦੇ ਰਿਸ਼ਤੇ ਕੀਤੇ ਹੋਏ ਸਨ। ਉਹ ਕੁੜੀ ਨੂੰ ਲੈ ਕੇ ਉਹਦੇ ਸੌਹਰਿਆਂ ਨੂੰ ਕਹਿੰਦੇ, ਸਰਦਾਰ ਜੀ ਆਪਣੀ ਇਮਾਨਤ ਸੰਭਾਲੋ। ਕੋਈ ਸ਼ਗਨ ਸੁਆਰਥ, ਜੰਨ, ਬਰਾਤ ਲੈਣ-ਦੇਣ ਨਹੀਂ ਤੇ ਉਹ ਕੁੜੀ ਨੂੰ ਉਹਨਾਂ ਕੋਲ ਛੱਡ ਕੇ ਆਪ ਭੀੜ ਵਿੱਚ ਗੁੰਮ ਹੋ ਜਾਂਦੇ। ਸੱਜ ਵਿਆਹੀਆਂ ਨੂੰ ਪੇਕੇ ਉਹਨਾਂ ਦੇ ਸਹੁਰੀ ਛੱਡ ਕੇ ਭਾਰ ਲਾਹ ਜਾਂਦੇ ਕਿਉਂਕਿ ਪੇਕੇ ਸਹੁਰੇ ਕੈਂਪ ਵਿੱਚ ਹੀ ਸਨ। ਕੋਈ ਸਫ਼ਾਈ ਦਾ ਪ੍ਰਬੰਧ ਨਾ ਹੋਣ ਕਰਕੇ ਬੀਮਾਰੀ ਵੀ ਫੈਲ ਚੁੱਕੀ ਸੀ। ਜੋ ਗੁਜਰ ਜਾਂਦਾ ਗੱਡੇ ਪਾੜ ਕੇ ਜਾਂ ਸਗਨਾਂ ਵਾਲੇ ਪਲੰਘ ਪੀੜ੍ਹੇ ਬਾਲ ਕੇ ਉਸ ਦਾ ਸੰਸਕਾਰ ਕੀਤਾ ਜਾਂਦਾ ਸੀ। ਗੱਡੀਆਂ ਖਾਲੀ ਆਉਂਦੀਆਂ ਝੱਟ ਭਰੀਆਂ ਜਾਂਦੀਆਂ ਤੇ ਬਹੁਤੀਆਂ ਨੂੰ ਰਾਹ ਵਿੱਚ ਹੀ ਭਾਰਤ ਦੀ ਥਾਂ ਅਗਲੇ ਜਹਾਨ ਪਹੁੰਚ ਦਿੱਤਾ ਜਾਂਦਾ। ਲੋਕ ਆਉਣ ਵਾਲੀ ਗੱਡੀ ਤੇ ਪਹਿਲਾਂ ਚੜ੍ਹਣ ਲਈ ਚੂਹੜਕਾਣਾ ਰੇਲਵੇ ਸਟੇਸ਼ਨ ਦੇ ਲਾਈਨ ਦੇ ਦੋਵੇਂ ਪਾਸੇ ਬੈਠੇ ਰਹਿੰਦੇ ਧੁੱਪ ਵਿੱਚ।

ਅਸੀਂ ਵੀ ਲਾਈਨ 'ਤੇ ਹੀ ਡੇਰੇ ਲਾਏ ਹੋਏ ਸਨ। ਮੈਂ ਆਪਣੀ ਭੈਣ ਸਿਮਰਜੀਤ ਜੋ ਚਾਰ ਕੁ ਸਾਲ ਦੀ ਸੀ ਤੇ ਸੁਦਰਸ਼ਨ ਸਿੰਘ ਸੱਤ ਕੁ ਸਾਲ ਦਾ ਸੀ ਜੋ ਅੱਜਕੱਲ੍ਹ ਜਥੇਦਾਰ ਹੈ, ਇਹਨਾਂ ਨੂੰ ਲੈ ਕੇ ਛਾਂਵੇ ਬੈਠਾ ਸਾਂ ਇੱਕਦਮ ਰੌਲਾ ਪੈ ਗਿਆ, ਗੱਡੀ ਆ ਗਈ। ਲੋਕ ਗੱਡੀ 'ਤੇ ਚੜ੍ਹਣ ਲਈ ਗੱਡੀ ਵੱਲ ਨੂੰ ਭੱਜੇ। ਪਰ ਇਹ ਕੀ ? ਗੱਡੀ ਜ਼ਰਾ ਧੀਮੀ ਹੋਈ ਤੇ ਵਿੱਚੋਂ ਤਾੜ-ਤਾੜ ਗੋਲੀਆਂ ਦੀ ਆਵਾਜ਼ ਆਉਣ ਲੱਗੀ। ਮੈਂ ਵੀ ਆਪਣੇ ਭੈਣ-ਭਰਾ ਨੂੰ ਨਾਲ ਲੈ ਕੇ ਸਟੇਸ਼ਨ ਵੱਲ ਚੱਲ ਪਿਆ। ਗੱਡੀ ਵਿੱਚ ਬੈਠਿਆਂ ਨੇ ਗੋਲੀ ਦਾ ਐਸਾ ਮੀਂਹ ਵਸਾਇਆ ਕਿ ਗੱਡੀ ਦੇ ਸਟੇਸ਼ਨ ਪਾਰ ਕਰਦਿਆਂ ਤੱਕ ਸੈਂਕੜੇ ਲੋਕ ਗੋਲੀਆਂ ਦਾ ਸ਼ਿਕਾਰ ਹੋ ਗਏ। ਮੈਂ ਸੁਣਿਆ ਸੀ ਕਿ ਚਲਦੀ ਗੋਲੀ ਵਿੱਚ ਜੇ ਲੇਟ ਜਾਈਏ ਤਾਂ ਗੋਲੀ ਨਹੀਂ ਵੱਜਦੀ ਸੋ ਅਸੀਂ ਤਿੰਨੇ ਵੀ ਖਾਲ ਦੀ ਓਟ ਵਿੱਚ ਬਹਿ ਗਏ। ਮੇਰੇ ਸਾਹਮਣੇ ਭੱਜ ਕੇ ਲੋਕਾਂ ਨੂੰ ਗੋਲੀ ਮੌਤ ਦਾ ਰੂਪ ਧਾਰ ਕੇ ਅਗਲਵਾਂਢੀ ਮਿਲਦੀ ਤੇ ਉਹ ਪੁੱਠੇ ਹੋ ਕੇ ਪਿਛਾਂ ਜਾ ਡਿਗਦੇ। ਮੌਤ ਆਪਣੇ ਨੇੜੇ ਬਹੁਤ ਨੇੜੇ ਨੱਚਦੀ ਵੇਖੀ। ਸੰਤ ਗੋਪਾਲ ਸਿੰਘ ਜੀ ਜਿਨ੍ਹਾਂ ਦੀ ਕਥਾ ਵਡਪ੍ਰਤਾਪੀ ਜੀ ਦੇ ਭਾਸ਼ਨ ਵਿੱਚ ਵੀ ਆਉਂਦੀ ਹੈ ਮੇਰੇ ਮਾਤਾ ਜੀ ਬੇਬੇ

ਲਾਭ ਕੌਰ ਵੀ ਗੱਡੀ ਦੀ ਲਾਈਨ ਨਾਲ ਬੈਠੇ ਸਨ ਪਰ ਬਚ ਗਏ।

ਚਾਰ ਚੁਫੇਰੇ ਹਾਹਾਕਾਰ ਮੱਚੀ ਹੋਈ ਸੀ। ਮਾਂਵਾਂ ਗੋਲੀ ਨਾਲ ਮਰੇ ਹੋਏ ਪੁੱਤਾਂ ਨੂੰ ਛੱਡ ਕੇ ਪਤਾ ਨਹੀਂ ਕਿਧਰ ਭੱਜ ਗਈਆਂ ਸਨ। ਅੱਜ ਵੀ ਜਦੋਂ ਏਸ ਭਾਦਰੋਂ ਵਿੱਚ ਉਸ ਦਿਨ ਦੀ ਯਾਦ ਆਉਂਦੀ ਹੈ ਤਾਂ ਲੂੰ ਕੰਡੇ ਹੋ ਜਾਂਦੇ ਹਨ। ਅੱਜ ਲੋਕਾਂ ਦੇ ਹੌਂਸਲੇ ਪਸਤ ਹੋ ਗਏ ਸਨ ਕਿਉਂਕਿ ਲੋਕ ਤਾਂ ਮੌਤ ਜਾਂ ਗੱਡੀ ਦੀ ਉਡੀਕ ਕਰਦੇ ਪਰ ਅੱਜ ਤਾਂ ਮੌਤ ਤੇ ਗੱਡੀ 'ਕੱਠੀਆਂ ਹੀ ਆ ਗਈਆਂ ਸਨ।

# ਪਾਕਿਸਤਾਨੋਂ ਭਾਰਤ ਕਿਵੇਂ ਪਹੁੰਚੇ ?

ਸੱਚੇ ਸੌਦੇ ਕੈਂਪ ਦੇ ਲੋਕ ਹਰਾਸੇ ਹੋਏ ਜਿਵੇਂ ਛੇਤੀ ਹੀ ਆਉਣ ਵਾਲੀ ਮੌਤ ਦੀ ਘੜੀ ਨੂੰ ਹੀ ਉਡੀਕ ਰਹੇ ਸਨ ਕਿਉਂਕਿ ਹੁਣ ਗੱਡੀ ਤੇ ਮੌਤ ਆਪਸ ਵਿੱਚ ਸਲਾਹ ਕਰਕੇ 'ਕੱਠੀਆਂ ਹੀ ਆਉਣ ਲੱਗ ਪਈਆਂ ਸਨ। ਸਵੇਰੇ ਅੱਠ ਵਜੇ ਹੀ ਗੱਡੀ ਦੇ ਆਉਣ ਦੀ ਆਵਾਜ ਲੋਕਾਂ ਸੁਣੀ। ਖਾਲੀ ਗੱਡੀ ਸਟੇਸ਼ਨ 'ਤੇ ਆ ਕੇ ਰੁਕ ਗਈ। ਪਰ ਕੱਲ੍ਹ ਦੇ ਗੋਲੀ ਕਾਂਡ ਤੋਂ ਡਰੇ ਹੋਏ ਲੋਕ ਗੱਡੀ ਵੱਲ ਵੇਖ ਵੀ ਨਹੀਂ ਸਨ ਰਹੇ। ਗੱਡੀ ਵਿੱਚੋਂ ਅੱਠ ਦਸ ਗੋਰੇ ਫੌਜ਼ੀ ਉਤਰੇ ਨਾਲ ਕੁਝ ਸਿੱਖ ਵੀ ਫੌਜ਼ੀ ਵੀ ਸਨ। ਉਹਨਾਂ ਲੋਕਾਂ ਨੂੰ ਬਹੁਤ ਕਿਹਾ ਕਿ ਅਸੀਂ ਭਾਰਤੋਂ ਤੁਹਾਨੂੰ ਹੀ ਲੈਣ ਆਏ ਹਾਂ ਬੇਖੌਫ਼ ਹੋ ਕੇ ਗੱਡੀ 'ਤੇ ਚੜੋ। ਪਰ ਕਹਿੰਦੇ ਨੇ ਦੁੱਧ ਦਾ ਸੜਿਆ ਠੰਡੀ ਲੱਸੀ ਨੂੰ ਫੂਕਾਂ ਮਾਰਦਾ ਹੈ। ਕੋਈ ਯਕੀਨ ਨਾ ਕਰੇ। ਆਖਣ ਇਹ ਸਾਰੇ ਫੌਜ਼ੀ ਭੇਸ਼ ਵਟਾਕੇ ਆਏ ਹਨ। ਸਾਨੂੰ ਮੌਤ ਦੇ ਬਲਦੇ ਭੱਠ ਵਿੱਚ ਝੋਕਣ ਲਈ। ਆਖਰ ਉਹਨਾਂ ਵਿੱਚੋਂ ਕੁਝ ਸਿਪਾਹੀਆਂ ਨੇ ਗੁਰਦੁਆਰੇ ਦੇ ਸਪੀਕਰ ਤੋਂ ਐਲਾਨ ਕਰਵਾਇਆ ਕਿ ਅਸੀਂ ਭਾਰਤ ਦੀ ਫੌਜ਼ ਦੇ ਸਿਪਾਹੀ ਹਾਂ ਤੇ ਤੁਹਾਨੂੰ ਹੀ ਲੈਣ ਆਏ ਹਾਂ। ਬੇਦਿਲੇ ਜਿਹੇ ਲੋਕ ਹੌਲੀ-ਹੌਲੀ ਸਟੇਸ਼ਨ ਵੱਲ ਸਰਕਣ ਲੱਗੇ। ਇਹ ਸੋਚ ਕੇ ਮਰਨਾ ਤਾਂ ਹੈ ਹੀ ਅਣਿਆਈ ਮੌਤ ਏਥੇ ਮਰਨ ਨਾਲੋਂ ਰਾਹ ਵਿੱਚ ਮਰਨਾ ਚੰਗਾ ਏ। ਕੀ ਪਤਾ ਬਚ ਕੇ ਹਿੰਦੁਸਤਾਨ ਪਹੁੰਚ ਹੀ ਜਾਈਏ ? ਆਖਰ ਗੱਡੀ ਭਰੀ ਗਈ। ਗੱਡੀ ਵਿੱਚ ਚਾਰ ਹੀ ਡੱਬੇ ਸਵਾਰੀ ਵਾਲੇ ਸਨ ਬਾਕੀ ਤੇ ਛੱਤੋਂ ਬਗੈਰ ਕੋਲਾ ਢੋਣ ਵਾਲੀਆਂ ਬੋਗੀਆਂ ਹੀ ਸਨ। ਗੱਡੀ ਠੂਸ ਠੂਸ ਭਰੀ ਗਈ।

ਬਹੁਤ ਦੇਰ ਬਾਅਦ ਸੀਟੀ ਵੱਜੀ ਤੇ ਗੱਡੀ ਚੱਲ ਪਈ। ਸਾਨੂੰ ਇੰਜ ਲੱਗ ਰਿਹਾ ਸੀ ਕਿ ਇਹ ਗੱਡੀ ਨਹੀਂ ਜਮ ਦਾ ਪੰਘੂੜਾ ਏ ਜੋ ਸਾਨੂੰ ਸਿੱਧਾ ਹੀ ਧਰਮਰਾਜ ਕੋਲ ਲੈ ਜਾਏਗਾ। ਗੱਡੀ ਏਨੀ ਲੰਮੀ ਸੀ ਕਿ ਪਿਛਲੇ ਡੱਬੇ ਤੋਂ ਇੰਜਨ ਦਾ ਧੂੰਆਂ ਵੀ ਮਸਾਂ ਦਿਸ਼ਦਾ ਸੀ। ਇੱਕ ਇੰਜਣ ਅੱਗੋਂ ਤੇ ਇੱਕ ਪਿੱਛੋਂ ਧੱਕ ਰਿਹਾ ਸੀ। ਗੱਡੀ ਬਹੁਤ ਧੀਮੀ ਚਾਲ ਜਾ ਰਹੀ ਸੀ ਜਿਵੇਂ ਇਹ ਵੀ ਡਰ ਰਹੀ ਸੀ। ਸੋਚ ਰਹੀ ਹੋਵੇ ਕਿ ਜਿੰਨੀ ਲੇਟ ਹੋ ਜਾਏ ਗੱਡੀ ਦੇ ਸਵਾਰ ਹੋਰ ਕੁਝ ਸਾਹ ਲੈ ਲੈਣ।

ਇਹ ਜਿੰਦਾ ਲਾਸ਼ਾਂ ਨੂੰ ਲਿਜਾ ਰਹੀ ਗੱਡੀ ਸ਼ੇਖੂਪੁਰੇ ਸਟੇਸ਼ਨ ਤੇ ਜਾ ਕੇ ਖਲੋ ਗਈ। ਸਟੇਸ਼ਨ 'ਤੇ ਖੜ੍ਹੇ ਲੋਕਾਂ ਨੇ ਉੱਚੀ-ਉੱਚੀ ਆਖਣਾ ਸ਼ੁਰੂ ਕੀਤਾ। ਜੋ ਹਥਿਆਰ ਜਿਸ ਕਿਸੇ ਕੋਲ ਵੀ ਹੈ ਸੁੱਟ ਦਿਓ। ਆਖਰ ਆਪਣੀਆਂ ਕਿਰਪਾਨਾਂ, ਬਰਛੇ, ਡਾਂਗਾਂ, ਸੋਟੇ ਪਲੇਟ ਫਾਰਮ 'ਤੇ ਸੁੱਟ ਦਿੱਤੇ। ਹਥਿਆਰਾਂ ਦੇ ਢੇਰ ਲੱਗ ਗਏ। ਲੋਕ ਸੋਚ ਰਹੇ ਸਨ ਕਿ ਬੇਹਥਿਆਰੇ ਕਰਕੇ ਸਾਨੂੰ ਮਾਰਨਗੇ।

ਫ਼ੇਰ ਵਿਸ਼ਲ ਹੋਈ ਤੇ ਗੱਡੀ ਚਲਦੀ ਹੋਈ। ਲਾਹੌਰ ਦੇ ਸਟੇਸ਼ਨ ਬਦਾਮੀ ਬਾਗ ਆ ਕੇ ਫੇਰ ਖਲੋ ਗਈ। ਬੱਕਰਾ ਜਿਵੇਂ ਕਸਾਈ ਨੂੰ ਵੇਖ ਕੇ ਕੰਬਦਾ ਏ ਏਸ ਤਰ੍ਹਾਂ ਸਟੇਸ਼ਨੋਂ ਬਾਹਰ ਖੜੇ ਹਜ਼ਾਰਾਂ ਲੋਕ ਹਥਿਆਰ ਲੈ ਕੇ ਖੜ੍ਹਿਆਂ ਨੂੰ ਵੇਖ ਕੇ ਕੰਬ ਰਹੇ ਸਨ। ਸੋਚ ਰਹੇ ਸਨ ਪਤਾ ਨਹੀਂ ਕਿਹੜੇ ਹਥਿਆਰ ਵਾਲੇ ਨੇ ਕਿਸੇ ਤੋਂ ਪਿਛਲੇ ਜਨਮ ਦਾ ਬਦਲਾ ਲੈਣਾ ਏ। ਗੱਡੀ ਘੰਟਾ, ਦੋ ਘੰਟੇ ਚਾਰ, ਅੱਠ ਪਹਿਰ, ਅਠਤਾਲੀ ਘੰਟੇ ਉਥੇ ਜੰਮ ਕੇ ਖੜ੍ਹੀ ਹੋ ਗਈ। ਭਾਦਰੋਂ ਦੇ ਦਿਨਾਂ ਦੀ ਧੁੱਪ ਤੇ ਲੋਹੇ ਦੇ ਤਪੇ ਹੋਏ ਗੱਡੀ ਦੇ ਡੱਬੇ, ਜਿਵੇਂ ਮੌਤ ਸਾਨੂੰ ਮਾਰਨ ਤੋਂ ਪਹਿਲਾਂ ਝੁਲਸ ਕੇ ਅੱਧ ਮਰੇ ਕਰ

ਰਹੀ ਸੀ। ਤੀਜੇ ਦਿਨ ਸੂਰਜ ਚੜ੍ਹਿਆ ਲੋਕ ਭੁੱਖੇ ਤਿਹਾਏ ਇੱਕ ਦੂਜੇ ਵੱਲ ਵੇਖ ਰਹੇ ਸਨ। ਬੋਲਣ ਦੀ ਕਿਸੇ ਦੀ ਵਾਹ ਨਹੀਂ ਸੀ। ਫੌਜ਼ੀਆਂ ਨੇ ਬਹੁਤ ਤਰਲੇ ਲਏ ਪਰ ਗੱਡੀ ਚਲਾਉਣ ਵਾਲੇ ਮੰਨ ਹੀ ਨਹੀਂ ਸਨ ਰਹੇ। ਫੌਜ਼ੀ ਸਿਪਾਹੀ ਸਾਨੂੰ ਗੱਡੀ ਤੋਂ ਉਤਰਨ ਵੀ ਨਹੀਂ ਸਨ ਦੇ ਰਹੇ। ਅਚਾਨਕ ਪਤਾ ਨਹੀਂ ਕਿਧਰੋਂ ਅੱਠ ਦਸ ਫੌਜ਼ੀ ਤੇ ਉਹਨਾਂ ਦਾ ਇੱਕ ਅਫਸਰ ਆ ਗਏ ਤੇ ਲਾਈਨ ਪਾਰ ਕਰਨ ਵਾਲੇ ਪੁਲ 'ਤੇ ਖਲੋ ਗਏ। ਬਾਹਰ ਨਾਅਰੇ ਲੱਗ ਰਹੇ ਸਨ। ਦਰਵਾਜ਼ੇ ਖੋਲ੍ਹੋ ਅਸਾਂ ਉਹਨਾਂ ਕਾਫ਼ਰਾਂ ਨੂੰ ਦੋਜ਼ਕ ਪੁਚਾ ਕੇ ਹੀ ਘਰ ਜਾਣਾ ਏ। ਪੁਲ ਦੇ ਉੱਤੋਂ ਫੌਜ਼ੀ ਅਫਸਰ ਨੇ ਉੱਚੀ ਆਵਾਜ਼ ਵਿੱਚ ਆਖਿਆ ਬਾਹਰ ਖੜ੍ਹੇ ਲੋਕਾਂ ਨੂੰ ਚਲੇ ਜਾਓ ਮੈਂ ਇਹਨਾਂ ਨੂੰ ਤੁਹਾਡੇ ਹੱਥੋਂ ਮਰਨ ਨਹੀਂ ਦੇਣਾ ਪਰ ਤੁਹਾਨੂੰ ਜ਼ਰੂਰ ਨਰਕ ਪਹੁੰਚਾ ਦਿਆਂਗੇ। ਅਸਾਂ ਵੇਖਿਆ ਕਿ ਸਟੇਸ਼ਨ ਮਾਸਟਰ ਗੇਟ ਖੋਲ੍ਹਣ ਜਾ ਰਿਹਾ ਸੀ। ਫੌਜ਼ੀ ਅਫਸਰ ਨੇ ਉਹਨੂੰ ਰੋਕਿਆ ਪਰ ਉਹ ਨਾ ਰੁਕਿਆ। ਤਾੜ ਕਰਦੀ ਗੋਲੀ ਗੇਟ ਖੋਲਦੇ ਦੇ ਸਿਰ ਵਿੱਚ ਵੱਜੀ ਤੇ ਉਹ ਉਥੇ ਹੀ ਢੇਰ ਹੋ ਗਿਆ। ਫੌਜ਼ੀਆਂ ਨੇ ਫਸਾਦੀਆਂ ਵੱਲ ਮੂੰਹ ਕਰਕੇ ਫਾਇਰ ਖੋਲ੍ਹ ਦਿੱਤਾ। ਸਭ ਲੋਕ ਭੱਜ ਗਏ ਫੇਰ ਉਹ ਫੌਜ਼ੀ ਲੋਕੋ ਵਿੱਚ ਜਾ ਕੇ ਇੰਜਨ ਡਰਾਈਵਰ ਨੂੰ ਮਿਲਿਆ ਤੇ ਵਜ੍ਹਾ ਪੁਛੀ ਕਿ ਕਿਉਂ ਨਹੀਂ ਚੱਲ ਰਹੇ। ਉਸ ਨੇ ਕਿਹਾ ਭਾਰਤ ਜਾਂਦਿਆਂ ਸਾਨੂੰ ਮਾਰ ਦੇਣਗੇ। ਅਫਸਰ ਨੇ ਕਿਹਾ, ਮੈਂ ਤੈਨੂੰ ਏਥੇ ਹੀ ਮਾਰ ਦਿਆਂਗਾ। ਖ਼ੈਰ ਜੀ ਉਹ ਇੰਜਨ ਲੈ ਕੇ ਆ ਗਿਆ ਤੇ ਗੱਡੀ ਭਾਰਤ ਵੱਲ ਨੂੰ ਚੱਲ ਪਈ। ਗੱਡੀ ਇੱਕ ਸ਼ਹਿਰ ਤੋਂ ਟੱਪੀ ਤਾਂ ਮਾਵਾਂ ਨੇ ਆਪਣੇ ਬੱਚੇ ਜੋ ਭੁੱਖੇ ਤਿਹਾਏ ਸਨ ਜਾਂ ਮਰ ਰਹੇ ਸਨ ਚਲਦੀ ਗੱਡੀ ਵਿੱਚੋਂ ਸੁੱਟ ਦਿੱਤੇ। ਦਰਦਨਾਕ ਨਜ਼ਾਰਾ ਸੀ। ਗੱਡੀ ਜਦੋਂ ਵਾਘਾ ਸਟੇਸ਼ਨ ਤੋਂ ਲੰਘੀ ਤਾਂ ਬੈਠੇ ਹੋਏ ਗਲੇ ਨਾਲ ਜੈਕਾਰੇ ਛੱਡਣ ਲੱਗ ਪਏ ਜਿਵੇਂ ਬੱਕਰਾ ਕਸਾਈ ਕੋਲੋਂ ਕਿਸੇ ਤਰ੍ਹਾਂ ਛੁਟ ਗਿਆ ਹੋਵੇ। ਅਟਾਰੀ ਸਟੇਸ਼ਨ 'ਤੇ ਆ ਕੇ ਆਸੇ ਪਾਸੇ ਦੇ ਲੋਕ ਪਰਸ਼ਾਦੇ, ਲੱਸੀ, ਪਾਣੀ ਤੇ ਹੋਰ ਬੜਾ ਕੁਝ ਲੈ ਕੇ ਆਏ ਭੁੱਖੇ ਤਿਹਾਏ ਲੋਕਾਂ ਦੀ ਸੇਵਾ ਕਰ ਰਹੇ ਸਨ। ਭੁੱਖੇ ਤਿਹਾਏ ਲੋਕ ਪਾਣੀ ਪੀ ਕੇ ਬੀਮਾਰ ਹੋ ਗਏ। ਪਰ ਜਾਨ ਬਚ ਗਈ ਤੇ ਸੋਚ ਰਹੇ ਸਨ ਜੇ ਮੌਤ ਦਾ ਇਲਾਜ ਹੋ ਗਿਆ ਏ ਤਾਂ ਬੀਮਾਰੀ ਦਾ ਵੀ ਹੋ ਹੀ ਜਾਏਗਾ।

# ਬੱਚਿਆਂ ਨਾਲ ਕਦੀ ਵੀ ਝੂਠੀਆਂ ਤੇ ਵਹਿਮ ਭਰੀਆਂ ਗੱਲਾਂ ਨਾ ਕਰੋ

ਪਿੰਡ ਵਿੱਚ ਰਹਿੰਦੇ ਇੱਕ ਬਜ਼ੁਰਗ ਨੂੰ ਅਨਾਥ ਬਾਲਕ ਰੁਲਦਾ ਖੁਲਦਾ ਮਿਲ ਗਿਆ। ਉਸ ਨੇ ਬੱਚੇ ਨੂੰ ਆਪਣੇ ਪਾਸ ਰੱਖ ਲਿਆ। ਦੋਵੇਂ ਇੱਕ ਦੂਜੇ ਦਾ ਆਸਰਾ ਬਣ ਗਏ। ਮੁੰਡਾ ਉਸ ਨੂੰ ਆਪਣਾ ਪਿਤਾ ਹੀ ਕਹਿੰਦਾ ਤੇ ਬਜ਼ੁਰਗ ਉਸ ਨੂੰ ਸਕੇ ਪੁੱਤਰਾਂ ਵਾਂਗ ਹੀ ਰੱਖਦਾ। ਮੁੰਡੇ ਨੂੰ ਪਿੰਡੋਂ ਬਾਹਰ ਨਦੀ ਦਾ ਕਿਨਾਰਾ ਬਹੁਤ ਚੰਗਾ ਲੱਗਦਾ ਤੇ ਉਹ ਜਦੋਂ ਮੌਕਾ ਮਿਲਦਾ ਉਥੇ ਜਾ ਖੇਡਦਾ ਰਹਿੰਦਾ ਤੇ ਕਈ ਵਾਰ ਬਹੁਤ ਦੇਰ ਨਾਲ ਘਰ ਪਹੁੰਚਦਾ। ਬਾਬਾ ਉਸ ਨਾਲ ਨਾਰਾਜ਼ ਵੀ ਹੁੰਦਾ ਪਰ ਕੋਈ ਅਸਰ ਨਹੀਂ ਸੀ ਹੋ ਰਿਹਾ। ਉਸ ਨੂੰ ਡਰ ਸੀ ਕਿ ਕਿਤੇ ਮੁੰਡਾ ਨਦੀ ਵਿੱਚ ਡੁੱਬ ਹੀ ਨਾ ਜਾਏ। ਇੱਕ ਦਿਨ ਬਜ਼ੁਰਗ ਨੇ ਮੁੰਡੇ ਨੂੰ ਕਿਹਾ,"ਨਦੀ ਕਿਨਾਰੇ ਇੱਕ ਬਹੁਤ ਵੱਡਾ ਭੂਤ ਰਹਿੰਦਾ ਹੈ। ਤੂੰ 'ਕੱਲਾ ਹੀ ਨਦੀ 'ਤੇ ਨਾ ਜਾਇਆ ਕਰ। ਮੁੰਡਾ ਭੂਤ ਦਾ ਨਾਂ ਸੁਣ ਕੇ ਇਤਨਾ ਡਰ ਗਿਆ ਕਿ ਉਸ ਨੇ ਘਰੋਂ ਬਾਹਰ ਨਿਕਲਣਾ ਹੀ ਬੰਦ ਕਰ ਦਿੱਤਾ। ਬਾਬੇ ਨੂੰ ਪਤਾ ਨਹੀਂ ਸੀ। ਬੱਚਾ ਭੂਤ ਦਾ ਨਾਂ ਸੁਣ ਕੇ ਬਹੁਤ ਹੀ ਡਰ ਜਾਏਗਾ। ਬੱਚੇ ਦਾ ਡਰ ਦੂਰ ਕਰਨ ਲਈ ਉਸ ਨੇ ਇੱਕ ਦਿਨ ਇੱਕ ਧਾਗਾ ਮੁੰਡੇ ਦੀ ਬਾਂਹ ਨੂੰ ਬੰਨ੍ਹ ਦਿੱਤਾ ਤੇ ਕਿਹਾ, "ਬੇਟਾ ਇਹ ਭਗਵਾਨ ਦਾ ਧਾਗਾ ਹੈ ਹੁਣ ਭਗਵਾਨ ਤੇਰੇ ਨਾਲ ਹੈ ਤੇ ਹੁਣ ਭੂਤ ਤੈਨੂੰ ਕੁਝ ਨਹੀਂ ਕਹੇਗਾ।"

ਹੁਣ ਬੱਚੇ ਦਾ ਡਰ ਲਹਿ ਗਿਆ ਤੇ ਉਹ ਫਿਰਨ ਟੁਰਨ ਬਾਹਰ ਅੰਦਰ ਜਾਣ ਲੱਗ ਪਿਆ। ਇੱਕ ਦਿਨ ਉਹਦੇ ਹੱਥ ਦਾ ਧਾਗਾ ਲਹਿ ਕੇ ਕਿਤੇ ਡਿੱਗ ਪਿਆ। ਆਪਣੀ ਸੁੰਨੀ ਬਾਹਾਂ ਬਾਬੇ ਨੂੰ ਵਖਾ ਕੇ ਕਹਿਣ ਲੱਗਾ,"ਬਾਬਾ ਹੁਣ ਭਗਵਾਨ ਚਲੇ ਗਏ।" ਉਹਨੂੰ ਡਰਿਆ ਹੋਇਆ ਵੇਖ ਕੇ ਬਾਬੇ ਨੇ ਕਿਹਾ," ਬੇਟਾ ਨਾ ਨਦੀ ਵਿੱਚ ਭੂਤ ਏ ਤੇ ਨਾ ਹੀ ਧਾਗੇ ਵਿੱਚ ਭਗਵਾਨ ਹੈ। ਤੁਹਾਡੀ ਚਿੰਤਾ ਵੇਖ ਕੇ ਹੀ ਮੈਂ ਇਹ ਝੂਠ ਬੋਲਿਆ ਸੀ। ਤੂੰ ਸਾਵਧਾਨੀ ਨਾਲ ਮੇਰੇ ਨਾਲ ਨਦੀ 'ਤੇ ਚਲਾ ਜਾਇਆ ਕਰ ਤੇਰਾ ਡਰ ਦੂਰ ਹੋ ਜਾਏਗਾ ਤੇ ਮੈਂ ਚਿੰਤਾ ਮੁਕਤ ਹੋ ਜਾਵਾਂਗਾਂ।" ਇਹ ਸੁਣ ਕੇ ਬਾਲਕ ਦਾ ਡਰ ਖਤਮ ਹੋ ਗਿਆ। ਬੱਚਿਆਂ ਦਾ ਮਨ ਤੇ ਸਾਡੀਆਂ ਗੱਲਾਂ ਦਾ ਬਹੁਤ ਛੇਤੀ ਅਸਰ ਹੁੰਦਾ ਹੈ। ਸੋ ਉਹਨਾਂ ਨਾਲ ਕਦੀ ਵੀ ਝੂਠੀਆਂ ਭਰਮ ਪੈਦਾ ਕਰਨ ਵਾਲੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਹਮੇਸ਼ਾਂ ਸੱਚੀਆਂ ਤੇ ਦਲੇਰੀ ਭਰੀ ਸਿੱਖਿਆ ਦੇਣੀ ਚਾਹੀਦੀ ਹੈ।

# ਕਿਸੇ ਦੀ ਪਰਖ ਕਰਨ ਦੀ ਵੀ ਕੋਈ ਹੱਦ ਹੋਣੀ ਚਾਹੀਦੀ ਹੈ

ਇੱਕ ਬਹੁਤ ਸ਼ੱਕੀ ਸੁਭਾਅ ਦਾ ਸੇਠ ਆਪਣੇ ਨੌਕਰਾਂ ਤੇ ਟੱਬਰ ਦੇ ਜੀਆਂ 'ਤੇ ਹਰ ਵੇਲੇ ਸ਼ੱਕ ਕਰਦਾ ਰਹਿੰਦਾ ਸੀ। ਇੱਕ ਵਾਰ ਉਸ ਨੇ ਆਪਣੀ ਵਿਧਵਾ ਭਰਜਾਈ ਦੀ ਕੁਝ ਮਦਦ ਕਰਨ ਲਈ ਉਸ ਦੇ ਬੇਟੇ ਭਾਵ ਭਤੀਜੇ ਨੂੰ ਆਪਣਾ ਨੌਕਰ ਰੱਖ ਲਿਆ। ਸੇਠ ਆਪਣੇ ਭਤੀਜੇ ਦੇ ਇਮਾਨਦਾਰ ਤੇ ਮਿਹਨਤੀ ਸੁਭਾਅ ਤੋਂ ਪੂਰੀ ਤਰਾਂ ਵਾਕਿਫ਼ ਸੀ। ਫੇਰ ਵੀ ਆਪਣੇ ਸ਼ੱਕੀ ਸੁਭਾਅ ਦੇ ਤਹਿਤ ਲੜਕੇ ਦੀ ਪ੍ਰੀਖਿਆ ਲੈਣ ਲਈ, ਜਿੱਥੇ ਉਹ ਕੰਮ ਕਰਦਾ ਸੀ, ਉਥੇ ਉਸ ਕੁਝ ਨਕਦੀ ਰੱਖ ਦਿੱਤੀ। ਬੱਚੇ ਨੇ ਉਹ ਸਿੱਕੇ ਵੇਖੇ ਤਾਂ ਜਾ ਕੇ ਸੇਠ ਨੂੰ ਦੇ ਦਿੱਤੇ। ਦੂਜੇ ਦਿਨ ਸੇਠ ਨੇ ਪਹਿਲਾਂ ਨਾਲੋਂ ਬਹੁਤੇ ਸਿੱਕੇ ਉਥੇ ਧਰ ਦਿੱਤੇ। ਲੜਕੇ ਨੇ ਸਮਝਿਆ ਇਹ ਮੇਰੀ ਪ੍ਰੀਖਿਆ ਲਈ ਜਾ ਰਹੀ ਹੈ। ਉਸ ਨੇ ਸਾਰੀ ਰਕਮ ਸੇਠ ਨੂੰ ਵਾਪਿਸ ਦੇ ਦਿੱਤੀ। ਉਹਨੂੰ ਆਪਣੇ ਚਾਚੇ ਦੀ ਬੇਭਰੋਸਗੀ ਬਾਰੇ ਜਾਣ ਕੇ ਦੁੱਖ ਹੋਇਆ ਪਰ ਬੋਲਿਆ ਨਹੀਂ ਚੁੱਪ ਰਿਹਾ। ਇੱਕ ਹਫ਼ਤਾ ਵੀ ਨਹੀਂ ਸੀ ਲੰਘਿਆ ਕਿ ਲੜਕੇ ਨੂੰ ਇੱਕ ਲੱਖ ਰੁਪਏ ਦੀ ਗੱਟੀ ਫਰਸ 'ਤੇ ਪਈ ਹੋਈ ਮਿਲੀ। ਉਹਦੇ ਸਬਰ ਨੇ ਜਵਾਬ ਦੇ ਦਿੱਤਾ। ਉਹ ਆਪਣਾ ਕੰਮ ਛੱਡ ਕੇ ਸੇਠ ਕੋਲ ਗਿਆ ਤੇ ਕਹਿਣ ਲੱਗਾ, "ਇਹ ਲੈ ਆਪਣੀ ਰਕਮ ਤੇ ਨਾਲੇ ਆਪਣੀ ਨੌਕਰੀ। ਚਾਚਾ ਜੀ ਤੁਹਾਡੀ ਬੇਭਰੋਸਗੀ ਦੀ ਕੋਈ ਹੱਦ ਹੀ ਨਹੀਂ। ਯਾਦ ਰੱਖ ਲਗਾਤਾਰ ਕਿਸੇ 'ਤੇ ਸ਼ੱਕ ਕਰੀ ਜਾਣ ਨਾਲ ਕਦੀ ਭਰੋਸਾ ਨਹੀਂ ਬਝਦਾ। ਮੈਂ ਤੁਹਾਡੇ ਘਰ ਕੰਮ ਨਹੀਂ ਕਰ ਸਕਦਾ।" ਏਨੀ ਕਹਿਕੇ ਲੜਕਾ ਕੰਮ ਛੱਡ ਗਿਆ ਤੇ ਸੇਠ ਨੂੰ ਇੱਕ ਜ਼ਰੂਰੀ ਸਬਕ ਪੜ੍ਹਾ ਗਿਆ। ਕਿਸੇ ਦੇ ਵਿਸ਼ਵਾਸ ਦੀ ਪਰਖ ਵੀ ਬੜੀ ਸਮਝਦਾਰੀ ਨਾਲ ਕਰਨੀ ਚਾਹੀਦੀ ਹੈ। ਘੜੀ ਮੁੜੀ ਕਿਸੇ ਦੀ ਪਰਖ ਕਰਨੀ ਵੀ ਏਨੀ ਲਾਭਕਾਰੀ ਨਹੀਂ ਹੁੰਦੀ।

# ਅਟਾਰੀਓਂ ਜਗਮਲੇਰੇ ਤੱਕ ਦਾ ਸਫ਼ਰ

ਅਟਾਰੀ ਸਟੇਸ਼ਨ 'ਤੇ ਹੀ ਖੜ੍ਹੇ ਸਾਂ ਕਿ ਰੇਲ ਦੇ ਇੰਜਨ ਦੇ ਦੁਆਲੇ ਰੌਲਾ ਪੈ ਗਿਆ ਡਰਾਈਵਰਾਂ ਤੇ ਸਟਾਫ ਨੂੰ ਲੈ ਲੋਕ ਧਰੂਹ ਕੇ ਥੱਲੇ ਲਾ ਰਹੇ ਸਨ। ਇਹ ਭਾਰਤ ਦੇ ਹੀ ਉਹ ਫ਼ਸਾਦੀ ਸਨ ਜਿਨ੍ਹਾਂ ਦੇ ਮੂੰਹ ਨੂੰ ਲਹੂ ਲੱਗਾ ਹੋਇਆ ਸੀ। ਜਿਹੜੇ ਓਧਰੋਂ ਆਏ ਸਾਂ ਜਿਨ੍ਹਾਂ ਦੇ ਇਹ ਜੀਵਨ ਦਾਤੇ ਸਨ। ਉਹਨਾਂ ਨੇ ਉਹਨਾਂ ਨੂੰ ਛੁਡਾਇਆ ਬੜੇ ਯੁੱਧ ਨਾਲ। ਏਨੇ ਨੂੰ ਸਿਪਾਹੀ ਆ ਗਏ। ਉਹਨਾਂ ਨੇ ਦੋਵਾਂ ਇੰਜਨ ਵਾਲਿਆਂ ਨੂੰ ਸਹੀ ਸਲਾਮਤ ਪਾਕਿਸਤਾਨ ਵੱਲ ਤੋਰਿਆ। ਪਤਾ ਲੱਗਾ ਬਾਰਡਰ ਤੱਕ ਉਹਨਾਂ ਨਾਲ ਗਏ।

ਸਾਡੀ ਗੱਡੀ ਨੂੰ ਵੀ ਭਾਰਤੀ ਇੰਜਨ ਲੈ ਕੇ ਅੰਮ੍ਰਿਤਸਰ ਨੂੰ ਚੱਲ ਪਏ। ਅੰਮ੍ਰਿਤਸਰ ਸਟੇਸ਼ਨ 'ਤੇ ਭੀੜ ਦਾ ਕੋਈ ਅੰਤ ਨਹੀਂ ਸੀ। ਪਲੇਟ ਫਾਰਮ 'ਤੇ ਉਤਰ ਕੇ ਹਾਲੇ ਬੈਠੇ ਹੀ ਸਾਂ ਕਿ ਦੋ ਨਾਮਧਾਰੀਆਂ ਆ ਕੇ ਸਾਨੂੰ ਦੱਸਿਆ ਕਿ ਤੁਸੀਂ ਗੁਰਦੁਆਰੇ ਚੱਲੋ। ਅੰਮ੍ਰਿਤਸਰ ਸਟੇਸ਼ਨ ਦਾ ਖ਼ੂਨੀ ਨਜ਼ਾਰਾ ਵੇਖ ਕੇ ਮਨ ਦਹਿਲ ਰਿਹਾ ਸੀ। ਕਈ ਓਧਰ ਜਾਣ ਵਾਲੀ ਗੱਡੀ ਏਥੇ ਹੀ ਵੱਢੀ ਗਈ ਜਾਪਦੀ ਸੀ। ਲਹੂ ਨਾਲ ਸਾਰਾ ਪਲੇਟ ਫਾਰਮ ਲਿਬੜਿਆ ਪਿਆ ਸੀ। ਏਸ ਲਹੂ ਵਿੱਚ ਪਤਾ ਨਹੀਂ ਕਿਸ-ਕਿਸ ਦਾ ਖ਼ੂਨ ਰਲਿਆ ਪਿਆ ਸੀ। ਦੂਸਰੇ ਪਲੇਟ ਫਾਰਮ 'ਤੇ ਲੋਕਾਂ ਦੇ ਅੰਗਾਂ ਬਾਹਾਂ, ਲੱਤਾਂ ਪਈਆਂ ਸਨ। ਕਿਤੇ ਕਿਸੇ ਦਾ ਧੜ ਪਿਆ ਸੀ। ਸਰਕਾਰੀ ਬੰਦੇ ਉਹਨਾਂ ਨੂੰ ਚੁੱਕ-ਚੁੱਕ ਕੇ ਮਾਲ ਗੱਡੀ ਵਿੱਚ ਲੱਦ ਰਹੇ ਸਨ। ਸਹਿਕਦਿਆਂ ਨੂੰ ਵੀ ਵਿਚੇ ਹੀ ਲੱਦ ਰਹੇ ਸਨ। ਕੀ ਹੋ ਗਿਆ ਸੀ ਲੋਕਾਂ ਨੂੰ ? ਪੀੜ੍ਹੀਆਂ ਤੋਂ 'ਕੱਠੇ ਵਸਦੇ ਲੋਕ ਇੱਕ ਦੂਜੇ ਨੂੰ ਗਾਜਰ-ਮੂਲੀਆਂ ਵਾਂਗ ਵੱਢ ਰਹੇ ਸਨ। ਇਹ ਕੈਸੀ ਆਜ਼ਾਦੀ ਆਈ ਕਿ ਗੁੰਡਿਆਂ ਨੂੰ ਬੇ ਕਸੂਰ ਤੇ ਮਾਸੂਮਾਂ ਨੂੰ ਮਾਰਨ ਦੀ ਪੂਰਨ ਆਜ਼ਾਦੀ ਮਿਲ ਗਈ ਸੀ।

ਖ਼ੈਰ ਅਸੀਂ ਸਟੇਸ਼ਨ ਤੋਂ ਬਾਹਰ ਆ ਗਏ ਤੇ ਗੁਰਦੁਆਰੇ ਪਹੁੰਚ ਗਏ। ਉਥੇ ਵੀ ਏਨੀ ਭੀੜ ਸੀ ਕਿ ਪੈਰ ਧਰਨ ਨੂੰ ਵੀ ਥਾਂ ਨਹੀਂ ਸੀ। ਅਸੀਂ ਵੀ ਪੰਦਰ੍ਹਾਂ-ਵੀਹ ਸਰੀਰ ਏਸੇ ਭੀੜ ਵਿੱਚ ਧਸ ਗਏ। ਰਾਤ ਲੰਗਰੋਂ ਪਰਸ਼ਾਦਾ ਛਕਿਆ ਤੇ ਭੋਏਂ 'ਤੇ ਲੇਟ ਕੇ ਰਾਤ ਕੱਟੀ। ਸਵੇਰੇ ਹੁਕਮ ਹੋਇਆ ਕਿ ਜਿਹੜੀ ਸੰਗਤ ਰਾਤ ਆਈ ਹੈ ਉਹ ਲੰਗਰ ਛਕ ਕੇ ਸ੍ਰੀ ਭੈਣੀ ਸਾਹਿਬ ਪਹੁੰਚਣ ਦਾ ਜਤਨ ਕਰੇ। ਸਟੇਸ਼ਨ 'ਤੇ ਗਿਆਂ ਸਾਨੂੰ ਲੁਧਿਆਣੇ ਜਾਣ ਵਾਲੀ ਗੱਡੀ ਦੋ ਘੰਟੇ ਬਾਅਦ ਮਿਲੀ। ਨਾ ਟਿਕਟ ਨਾ ਕਿਰਾਇਆ। ਰਾਹ ਵਿੱਚ ਇੱਕ ਦੂਜੇ ਨੂੰ ਇਹ ਹੀ ਸਵਾਲ ਕਰਦੇ ਕਿੱਥੋਂ ਆਏ ? ਕਿਵੇਂ ਆਏ ? ਕਿਸੇ ਦਾ ਮੁੰਡਾ ਮਾਰਿਆ ਗਿਆ ਹੁੰਦਾ। ਉਹਦੀ ਦਰਦ ਭਰੀ ਕਹਾਣੀ ਸੁਣਾਉਂਦਾ। ਕੋਈ ਦੱਸ ਰਿਹਾ ਸੀ। ਮੇਰੀ ਜਵਾਨ ਲੜਕੀ ਨੂੰ ਜਦੋਂ ਜ਼ਾਲਮ ਲਿਜਾਣ ਲੱਗੇ ਤਾਂ ਮੈਂ ਹੀ ਆਪਣੀ ਧੀ ਨੂੰ ਕਿਰਪਾਨ ਮਾਰ ਕੇ ਬੇਇੱਜ਼ਤੀ ਤੋਂ ਬਚਾ ਲਿਆ ਭਾਵੇਂ ਉਹਦੀ ਜਾਨ ਨਾ ਬਚ ਸਕੀ। ਕੋਈ ਕਹਿ ਰਿਹਾ ਸੀ ਮੇਰੇ ਟੱਬਰ ਦੇ ਸਾਰੇ ਜੀਅ ਮੇਰੇ ਸਾਹਮਣੇ ਮਾਰ ਦਿੱਤੇ। ਦੋਰਾਹੇ ਪਹੁੰਚ ਕੇ ਅਸੀਂ ਸ੍ਰੀ ਭੈਣੀ ਸਾਹਿਬ ਜਾਣ ਲਈ ਉਤਰ ਪਏ। ਸਿਖਰ ਦੁਪਹਿਰ ਤੁਰਦੇ ਹੀ ਸ੍ਰੀ ਭੈਣੀ ਸਾਹਿਬ ਪਹੁੰਚੇ। ਅੰਮ੍ਰਿਤਸਰੋਂ ਲੁਧਿਆਣੇ ਤੱਕ ਦਾ ਸਫ਼ਰ ਦੋ ਦਿਨਾਂ ਵਿੱਚ ਮੁਕਾਇਆ। ਸ਼ਾਮ ਦੇ ਦੀਵਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਉਹ ਹਰ ਬੰਦੇ ਤੋਂ ਹਾਲਚਾਲ ਪੁੱਛ ਰਹੇ ਸਨ। ਕਈ ਵਾਰ ਉਹਨਾਂ ਦੇ

ਆਪਣੇ ਅੱਥਰੂ ਵੀ ਵਹਿ ਤੁਰਦੇ ਸਨ। ਲੋਕਾਂ ਦੀਆਂ ਦਰਦ ਭਰੀਆਂ ਕਹਾਣੀਆਂ ਸੁਣ ਕੇ। ਹਾਲੇ ਦੋ ਦਿਨ ਹੀ ਰਹੇ ਸਾਂ ਕਿ ਸੰਗਤਾਂ ਨੂੰ ਹੁਕਮ ਹੋਇਆ ਕਿ ਜਿਨ੍ਹਾਂ ਮੁਰੱਬਿਆਂ (ਸ੍ਰੀ ਜੀਵਨ ਨਗਰ ਉਦੋਂ ਹਾਲੇ ਚੁਚਾਲ ਕੋਠੀ ਹੀ ਸੀ) 'ਤੇ ਜਾਣਾ ਹੈ, ਉਹ ਸਵੇਰੇ ਨੌਂ ਵਜੇ ਗੱਡੀ ਜਾਂਦੀ ਹੈ। ਪਰਸ਼ਾਦਾ ਪਾਣੀ ਛਕ ਕੇ ਉਹਦੇ 'ਤੇ ਚੜ੍ਹ ਜਾਓ। ਪੈਦਲ ਤੁਰਦੇ ਹੀ ਫੇਰ ਦੋਰਾਹੇ ਸਟੇਸ਼ਨ 'ਤੇ ਅਪੜੇ ਹੀ ਸਾਂ ਕਿ ਗੱਡੀ ਲੁਧਿਆਣੇ ਵੱਲੋਂ ਆ ਗਈ। ਅਸੀਂ ਉਸ 'ਤੇ ਸਵਾਰ ਹੋ ਗਏ। ਗੱਡੀ ਜਦੋਂ ਚੱਲ ਪਈ ਤਾਂ ਕਿਸੇ ਦੱਸਿਆ ਕੇ ਤੁਸਾਂ ਤਾਂ ਲੁਧਿਆਣੇ ਜਾਣਾ ਸੀ। ਫੇਰ ਕਿਸੇ ਨੇ ਦੱਸਿਆ ਰਾਜਪੁਰੇ ਉਤਰ ਜਾਓ ਉਥੋਂ ਤੁਹਾਨੂੰ ਬਠਿੰਡੇ ਜਾਣ ਵਾਲੀ ਸਿੱਧੀ ਗੱਡੀ ਮਿਲ ਜਾਏਗੀ। ਰਾਜਪੁਰੇ ਉੱਤਰ ਕੇ ਬਠਿੰਡੇ ਵਾਲੀ ਗੱਡੀ ਸਾਨੂੰ ਬਹੁਤ ਦੇਰ ਬਾਅਦ ਮਿਲੀ। ਗੱਡੀ ਵਿੱਚ ਹੀ ਦਰਦ ਭਰੀਆਂ ਕਹਾਣੀਆਂ ਸੁਣੀਆਂ ਤੇ ਸੁਣਾਈਆਂ ਜਾ ਰਹੀਆਂ ਸਨ। ਬਠਿੰਡੇ ਪਹੁੰਚ ਕੇ ਸਰਸੇ ਜਾਣ ਵਾਲੀ ਗੱਡੀ ਦਾ ਪਤਾ ਕੀਤਾ ਜੋ ਸਵੇਰੇ ਜਾਣੀ ਸੀ। ਜਿਹੜੀ ਗੱਡੀ ਸਰਸੇ ਜਾਣੀ ਸੀ ਉਸ ਵਿੱਚ ਜਾ ਬੈਠੇ। ਸਾਡੇ ਸੁਤਿਆਂ ਹੀ ਪਤਾ ਨਹੀਂ ਗੱਡੀ ਕਦੋਂ ਚੱਲੀ, ਸਿਰਸੇ ਜਾ ਕੇ ਅਸੀਂ ਉਤਰੇ। ਦੱਸਣ ਵਾਲਿਆਂ ਦੱਸਿਆ ਕਿ ਜ਼ਹੀਰੂਦੀਨ ਨਾਂ ਦੀ ਹਵੇਲੀ ਪਹੁੰਚ ਜਾਣਾ ਸਵੇਰੇ ਕੋਈ ਅੱਗੇ ਜਾਣ ਦਾ ਪ੍ਰਬੰਧ ਹੋਵੇਗਾ। ਹਵੇਲੀ ਵਿੱਚ ਬਹੁਤ ਭੀੜ ਵੇਖ ਕੇ ਘਬਰਾਏ ਨਹੀਂ ਕਿਉਂਕਿ ਭੀੜ ਵਿੱਚ ਹੀ ਧੱਸ ਮਾਰ ਕੇ ਰਹਿਣਾ ਸਾਡੀ ਆਦਤ ਬਣ ਚੁੱਕੀ ਸੀ। ਰਾਤ ਕੱਟੀ। ਜੀਵਨ ਨਗਰ ਤੋਂ ਟਰੈਕਟਰ ਟਰਾਲੀ ਆ ਗਈ। ਬੱਚਿਆਂ ਔਰਤਾਂ ਤੇ ਵਡੇਰਿਆਂ ਨੂੰ ਟਰਾਲੀ ਵਿੱਚ ਬਿਠਾ ਦਿੱਤਾ ਤੇ ਅਸੀਂ ਪੈਦਲ ਚਲ ਕੇ ਚੁਚਾਲ ਕੋਠੀ ਪਹੁੰਚੇ। ਰਾਤ ਕੱਟ ਕੇ ਦੂਜੇ ਦਿਨ ਜਗਮਲੇਰੇ ਹੁਣ ਸੰਤਨਗਰ ਮਾਮਾ ਤਰਨ ਸਿੰਘ ਵਹਿਮੀ ਤੇ ਪਰਿਵਾਰ ਨੂੰ ਰੋ-ਰੋ ਕੇ ਮਿਲੇ।

## ਵਿਚਾਰ ਤੇ ਮੋਹ ਰਹਿਤ ਮਨ ਵਿੱਚ ਵੈਰਾਗ ਵੱਧਦਾ ਏ

ਜੰਗਲ ਵਿੱਚ ਕੁਟੀਆ ਬਣਾ ਕੇ ਇੱਕ ਸਾਧੂ ਰਹਿੰਦਾ ਸੀ। ਇੱਕ ਦਿਨ ਇੱਕ ਮਹਾਤਮਾ ਉਸ ਦੀ ਕੁਟੀਆ ਵਿੱਚ ਆਇਆ। ਸਾਧੂ ਨੇ ਮਹਾਤਮਾ ਦਾ ਬਹੁਤ ਸਵਾਗਤ ਕੀਤਾ। ਸਾਧੂ ਆਪਣੀ ਕੁਟੀਆ ਸਜਾ ਸੁਆਰ ਕੇ ਰੱਖਦਾ ਸੀ। ਪਰ ਮਹਾਤਮਾ ਜੀ ਨੇ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ। ਸਾਧੂ ਨੇ ਸੋਚਿਆ ਮਹਾਤਮਾ ਜੀ ਦਾ ਧਿਆਨ ਇਸ ਪਾਸੇ ਕਰਵਾਉਣਾ ਚਾਹੀਦਾ ਹੈ। ਮਹਾਤਮਾ ਜਾਣ ਲੱਗੇ ਤਾਂ ਸਾਧੂ ਨੇ ਕਿਹਾ ਮਹਾਤਮਾ ਜੀ! ਤੁਸਾਂ ਮੇਰੀ ਕੁਟੀਆ ਦੇ ਸੁਹੱਪਣ ਵੱਲ ਕੋਈ ਧਿਆਨ ਨਹੀਂ ਦਿੱਤਾ। ਮੈਂ ਇਸ ਨੂੰ ਸੁੰਦਰ ਬਣਾਉਣ ਲਈ ਬਹੁਤ ਮਿਹਨਤ ਕੀਤੀ ਹੈ। ਮਹਾਤਮਾ ਜੀ ਨੇ ਉੱਤਰ ਦਿੱਤਾ ਸਾਧੂ ਜੀ ਮਹਾਰਾਜ ਤੁਹਾਡੀ ਕੁਟੀਆ ਠੀਕ ਹੀ ਬਹੁਤ ਸੰਦਰ ਹੈ। ਪਰ ਤਸੀਂ ਜਦੋਂ ਘਰ ਪਰਿਵਾਰ ਛੱਡ ਕੇ ਆਏ ਹੋ ਤਾਂ ਕੁਟੀਆ ਨਾਲ ਇਤਨਾ ਮੋਹ ਕਰਨਾ ਠੀਕ ਨਹੀਂ। ਏਨੀ ਕਹਿ ਕੇ ਮਹਾਤਮਾ ਉਥੋਂ ਚੱਲ ਪਏ। ਸਾਧੂ ਨੇ ਸਮਝਿਆ ਕਿ ਮਹਾਤਮਾ ਨੇ ਮੈਨੂੰ ਵੈਰਾਗੀ ਨਾ ਸਮਝ ਕੇ ਗ੍ਰਹਿਸਤੀ ਹੀ ਸਮਝਿਆ ਹੈ ਸੋ ਉਸ ਨੇ ਕੁਟੀਆ ਨੂੰ ਅੱਗ ਲਾ ਕੇ ਸਾੜ ਦਿੱਤਾ ਆਪਣੇ ਆਪ ਨੂੰ ਤਿਆਗੀ ਸਾਬਿਤ ਕਰਨ ਲਈ। ਮਹਾਤਮਾ ਨੇ ਪਿੱਛੇ ਜਾ ਕੇ ਉਹਨੂੰ ਰੋਕਿਆ ਤੇ ਕਿਹਾ ਮਹਾਤਮਾ ਜੀ ਇਹ ਨਾ ਸਮਝਣਾ ਕਿ ਮੈਂ ਮੋਹ ਮਾਇਆ ਵਿੱਚ ਫਸਿਆ ਹਾਂ ਮੈਂ ਹੁਣੇ-ਹੁਣੇ ਹੀ ਆਪਣੀ ਕੁਟੀਆ ਨੂੰ ਅੱਗ ਲਾ ਕੇ ਸਾੜ ਦਿੱਤਾ ਹੈ। ਪਰ ਤੁਹਾਨੂੰ ਇਹ ਮੰਨਣਾ ਪਵੇਗਾ ਮੇਰੀ ਕੁਟੀਆ ਬਹੁਤ ਸੰਦਰ ਸੀ। ਉਸ ਦੀ ਗੱਲ ਸੁਣ ਕੇ ਮਹਾਤਮਾ ਜੀ ਨੇ ਹੱਸ ਕੇ ਆਖਿਆ ਤੇਰੀ ਘਾਹ ਦੀ ਬਣੀ ਕੁਟੀਆ ਅੱਗ ਵਿੱਚ ਵੀ ਨਹੀਂ ਸੜੀ। ਉਹ ਹਾਲੇ ਵੀ ਤੇਰੇ ਮਨ ਵਿੱਚ ਵਸੀ ਹੋਈ ਹੈ। ਜਦੋਂ ਤੱਕ ਤੇਰੇ ਮਨ ਦੀ ਤ੍ਰਿਛਣਾ ਨਹੀਂ ਮਿਟੇਗੀ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਧੂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ। ਉਸ ਦਿਨ ਤੋਂ ਉਸ ਨੇ ਸੱਚਾ ਸਾਧੂ ਬਣਨ ਦਾ ਰਾਹ ਫੜ੍ਹ ਲਿਆ। ਵਿਕਾਰ ਰਹਿਤ ਨਿਰਮਲ ਮਨ ਵਿੱਚ ਹੀ ਸਹੀ ਅਰਥਾਂ ਵਿੱਚ ਵੈਰਾਗ ਵੱਸਦਾ ਏ ਤੇ ਪੂਰਨ ਸ਼ਾਂਤੀ ਮਿਲਦੀ ਏ ਇਨਸਾਨ ਨੂੰ।

# ਅਸਲੀ ਗੁਰੂ ਦੀ ਭਾਲ

ਸਿੱਖਾਂ ਦੇ ਸੱਤਵੇਂ ਗੁਰੂ ਸ਼੍ਰੀ ਹਰਿ ਰਾਏ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਏ ਨੂੰ ਗੁਰੂ ਗੱਦੀ ਦੇ ਅਯੋਗ ਸਮਝ ਕੇ ਆਪਣੇ ਛੋਟੇ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਆਪਣਾ ਵਾਰਸ ਥਾਪ ਦਿੱਤਾ। ਸ੍ਰੀ ਹਰਿ ਕ੍ਰਿਸ਼ਨ ਜੀ ਹਾਲੇ ਸਿਰਫ ਅੱਠ ਸਾਲ ਦੇ ਹੀ ਸਨ। ਬੜੇ ਸੁੰਦਰ ਸਰੂਪ ਸਨ। ਦਿੱਲੀ ਦੀਆਂ ਸੰਗਤਾਂ ਨੂੰ ਸ਼ਾਮ ਸਵੇਰੇ ਦਰਸ਼ਨ ਦੇ ਕੇ ਕਿਰਤਾਰਥ ਕਰ ਰਹੇ ਸਨ। ਉਸ ਜ਼ਮਾਨੇ ਵਿੱਚ ਮਹਾਂਮਾਰੀਆਂ ਬਹੁਤ ਲੋਕਾਂ ਨੂੰ ਆ ਘੇਰਦੀਆਂ ਸਨ। ਲੱਖਾਂ ਲੋਕ ਦਿਨਾਂ ਵਿੱਚ ਹੀ ਪਾਰ ਬੋਲਦੇ।

ਏਸੇ ਤਰ੍ਹਾਂ ਇੱਕ ਸਾਲ ਦਿੱਲੀ ਵਿੱਚ ਸੀਤਲਾ ਮਾਤਾ (ਚੇਚਕ) ਦੀ ਮਹਾਂਮਾਰੀ ਦਾ ਪ੍ਰਕੋਪ ਕੁਦਰਤ ਵੱਲੋਂ ਐਸਾ ਨਾਜ਼ਲ ਹੋਇਆ ਕਿ ਦਿੱਲੀ ਵਾਸੀ ਕਾਫ਼ੀ ਲੋਕ ਇਸ ਬਿਮਾਰੀ ਨਾਲ ਮਰਨ ਲੱਗੇ। ਬੀਮਾਰੀ ਤੋਂ ਪੀੜਤ ਲੋਕਾਂ ਨੇ ਗੁਰੂ ਸ਼੍ਰੀ ਹਰਿ ਕ੍ਰਿਸ਼ਨ ਜੀ ਅੱਗੇ ਬੇਨਤੀ ਕੀਤੀ ਕਿ ਏਸ ਬੀਮਾਰੀ ਤੋਂ ਬਚਣ ਦਾ ਕੋਈ ਉਪਾਅ ਕੀਤਾ ਜਾਵੇ। ਬਾਲ ਗੁਰੂ ਸਾਹਿਬ ਦੇ ਵਰ ਨਾਲ ਕਾਫ਼ੀ ਲੋਕ ਬਚ ਜਾਂਦੇ। ਕਾਫੀ ਲੋਕਾਂ ਨੇ ਉਹਨਾਂ ਨੂੰ ਸ਼ਹਿਰ ਛੱਡ ਜਾਣ ਲਈ ਆਖਿਆ ਪਰ ਉਹ ਨਹੀਂ ਮੰਨੇ। ਚੇਚਕ ਕਿਉਂਕਿ ਛੂਤ ਦੀ ਬੀਮਾਰੀ ਏ। ਜਿੰਦ ਭਿਆਣੇ ਲੋਕ ਬੀਮਾਰੀ ਦੇ ਗਰਸੇ ਹੋਏ ਇਹਨਾਂ ਕੋਲ ਆਉਂਦੇ ਰਹਿੰਦੇ ਸਨ। ਆਖਿਰ ਗੁਰੂ ਸਾਹਿਬ ਨੂੰ ਵੀ ਚੇਚਕ ਦੀ ਬੀਮਾਰੀ ਨੇ ਆ ਘੇਰਿਆ। ਗੁਰੂ ਜੀ ਨੂੰ ਏਨੀ ਜ਼ੋਰ ਦੀ ਮਾਤਾ ਨਿਕਲੀ ਕਿ ਬਚਣ ਦੀ ਕੋਈ ਆਸ ਨਾ ਰਹੀ। ਸੰਗਤ ਨੇ ਜਦੋਂ ਸਮਝਿਆ ਕਿ ਗੁਰੂ ਸਾਹਿਬ ਦਾ ਦੇਹ ਤਿਆਗਣ ਦਾ ਸਮਾਂ ਨੇੜੇ ਆ ਗਿਆ ਹੈ ਤਾਂ ਪੰਥ ਹਿਤੈਸ਼ੀਆਂ ਨੇ ਪੁੱਛਿਆ ਆਪ ਨੇ ਤਾਂ ਅਗਾਂਹ ਦੀ ਤਿਆਰੀ ਕਰ ਲਈ ਅੱਗੋਂ ਸੰਗਤਾਂ ਦੀ ਵਾਗ ਕਿਸ ਨੂੰ ਫੜ੍ਹਾ ਚੱਲੇ ਹੋ। ਗੁਰੂ ਜੀ ਨੇ ਸੰਖੇਪ ਉੱਤਰ ਦਿੱਤਾ, ਬਾਬਾ ਵਸੇ ਗਰਾਮ ਬਕਾਲੇ। ਗੁਰੂ ਸਾਹਿਬਾਂ ਦੇਹ ਤਿਆਗੇ ਗਏ। ਪਿੰਡ ਬਕਾਲੇ ਵਿੱਚ ਜਣਾ-ਖਣਾ ਗੁਰੂ ਬਣ ਬੈਠਾ। ਗੱਲ ਕੀ ਬਾਈ ਮੰਜੀਆਂ ਡਹਿ ਗਈਆਂ ਸਾਰੇ ਆਪਣੇ ਆਪ ਨੂੰ ਅਸਲੀ ਗੁਰੂ ਹੀ ਦਸਦੇ ਸਨ।

ਮੱਖਣ ਸ਼ਾਹ ਲੁਬਾਣਾ ਅਸਲੀ ਗੁਰੂ ਦੀ ਭਾਲ ਵਿੱਚ ਬਕਾਲੇ ਆਇਆ। ਉਹ ਇੱਕ ਵੱਡਾ ਵਪਾਰੀ ਸੀ। ਸਮੁੰਦਰ ਵਿੱਚ ਉਹਦਾ ਸਾਮਾਨ ਦਾ ਭਰਿਆ ਜਹਾਜ ਡੁੱਬਣ ਲੱਗਾ ਤਾਂ ਉਸਨੇ ਪੰਜ ਸੌ ਮੋਹਰਾਂ ਗੁਰੂ ਘਰ ਨੂੰ ਚੜ੍ਹਾਵੇ ਵਜੋਂ ਦੇਣੀਆਂ ਮੰਨੀਆਂ ਸਨ। ਜੇ ਉਹਦਾ ਬੇੜਾ ਬੰਨ੍ਹੇ ਲੱਗ ਜਾਏ। ਬੇੜਾ ਠੀਕ ਹੀ ਕੰਢੇ ਲੱਗ ਗਿਆ ਤਾਂ ਉਹ ਬਕਾਲੇ ਆਇਆ ਤੇ ਬਾਈ ਗੁਰੂ ਬੈਠੇ ਵੇਖ ਕੇ ਹੈਰਾਨ ਹੋਇਆ। ਉਸ ਨੇ ਦੋ-ਦੋ ਮੋਹਰਾਂ ਹਰ ਇੱਕ ਦੇ ਅੱਗੇ ਧਰ ਕੇ ਮੱਥਾ ਟੇਕਣਾ ਸ਼ੁਰੂ ਕੀਤਾ। ਉਸ ਨੇ ਪੁੱਛਿਆ ਹੋਰ ਵੀ ਕੋਈ ਹੈ? ਪਤਾ ਲਗਾ ਕਿ ਤੇਗ ਬਹਾਦਰ ਨਾਂ ਦਾ ਇੱਕ ਸਾਧੂ ਹੈ। ਮੱਖਣ ਸ਼ਾਹ ਨੇ ਉਹਦਾ ਥਾਂ ਲੱਭ ਕੇ ਸ੍ਰੀ ਤੇਗ ਬਹਾਦਰ ਜੀ ਨੂੰ ਵੀ ਦੋ ਮੋਹਰਾਂ ਚੜ੍ਹਾਵਾ ਚਾੜ੍ਹਿਆ ਤੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਆਖਿਆ ਤੂੰ ਸੁੱਖਣਾਂ ਤੂੰ ਪੰਜ ਸੌ ਮੋਹਰਾਂ ਦੀ ਸੁੱਖੀ ਸੀ ਬੇੜਾ ਡੁੱਬਣ ਵੇਲੇ ਤੇ ਦੇ ਦੋ ਹੀ ਰਿਹਾ ਹੈ। ਮੱਖਣ ਸ਼ਾਹ ਜਾਣ ਗਿਆ ਕਿ ਗੁਰੂ ਨਾਨਕ ਦੀ ਗੱਦੀ ਦੇ ਅਸਲੀ ਵਾਰਸ ਇਹ ਹੀ ਹਨ। ਉਸ ਸਾਰੀਆਂ ਮੋਹਰਾਂ ਮੱਥਾ ਟੇਕ ਦਿੱਤੀਆਂ ਤੇ ਰੌਲਾ ਪਾਇਆ ਕਿ ਗੁਰੂ ਨਾਨਕ ਦੀ ਗੱਦੀ ਦੇ ਅਸਲੀ ਵਾਰਸਾਂ ਸ਼੍ਰੀ ਗੁਰੂ ਤੇਗ ਬਹਾਦਰ ਹੀ ਹਨ।

# ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਭ ਧਰਮਾਂ ਲਈ ਇੱਕੋ ਜਿਹਾ ਸੀ

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਸਭ ਧਰਮਾਂ ਦੇ ਲੋਕ ਬੜੀ ਸੁਖੀ ਜ਼ਿੰਦਗੀ ਬਤੀਤ ਕਰਦੇ ਸਨ। ਹਿੰਦੂ ਆਪਣੇ ਮੰਦਰ ਵਿੱਚ ਜਾ ਕੇ ਪੂਜਾ ਕਰਦੇ, ਮੁਸਲਮਾਨ ਮਸਜਿਦਾਂ ਵਿੱਚ ਨਮਾਜ ਪੜ੍ਹਦੇ ਤੇ ਸਿੱਖ ਗੁਰਦੁਆਰਿਆਂ ਵਿੱਚ ਜਾ ਕੇ ਆਪਣੇ ਢੰਗ ਨਾਲ ਪਾਠ ਤੇ ਕੀਰਤਨ ਕਰਦੇ ਸਨ। ਕਿਸੇ ਨੂੰ ਦੂਸਰੇ ਦੇ ਧਰਮ 'ਤੇ ਕੋਈ ਇਤਰਾਜ਼ ਨਹੀਂ ਸੀ। ਹਰ ਸਾਲ ਸਰਕਾਰ ਵੱਲੋਂ ਮੰਦਰਾਂ, ਮਸਜਿਦਾਂ ਤੇ ਗੁਰਦੁਆਰਿਆਂ ਨੂੰ ਇਕੋ ਜਿਹੀ ਸਹਾਇਤਾ ਦਿੱਤੀ ਜਾਂਦੀ ਸੀ। ਕਿਸੇ ਧਰਮ ਨੂੰ ਵੀ ਕੋਈ ਵਿਸ਼ੇਸ਼ ਦਾਨ ਨਹੀਂ ਸੀ ਦਿੱਤਾ ਜਾਂਦਾ ਤੇ ਨਾ ਹੀ ਕਿਸੇ ਧਰਮ ਵਾਲਿਆਂ ਨਾਲ ਕੋਈ ਵਿਤਕਰਾ ਕੀਤਾ ਜਾਂਦਾ ਸੀ। ਕੁਝ ਸ਼ਰਾਰਤੀ ਲੋਕਾਂ ਨੇ ਮਹਾਰਾਜਾ ਦੀ ਇਹ ਪਾਲਿਸੀ ਪਸੰਦ ਨਹੀਂ ਸੀ। ਹਿੰਦੂ ਤੇ ਸਿੱਖਾਂ ਨੇ ਇੱਕ ਦਿਨ ਰਾਜੇ ਕੋਲ ਸ਼ਿਕਾਇਤ ਕੀਤੀ ਕਿ ਰਾਜ ਤਾਂ ਹਿੰਦੂ ਸਿੱਖਾਂ ਦਾ ਹੈ ਪਰ ਇਹ ਮੁਸਲਮਾਨ ਲੋਕ ਸਾਰਾ ਦਿਨ ਮਸੀਤਾਂ ਵਿੱਚ ਏਨੀ ਉੱਚੀ ਬਾਂਗਾਂ ਦੇਂਦੇ ਰਹਿੰਦੇ ਹਨ ਕਿ ਸਾਡੇ ਪੂਜਾ ਪਾਠ ਵਿੱਚ ਵਿਘਨ ਪੈਂਦਾ ਹੈ। ਖਾਸ ਕਰਕੇ ਸਵੇਰੇ ਅੰਮ੍ਰਿਤ ਵੇਲੇ ਜਦੋਂ ਬਹੁਤ ਉੱਚੀ ਬਾਂਗ ਦੇਂਦੇ ਹਨ। ਸਾਨੂੰ ਬਹੁਤ ਦੁੱਖ ਹੁੰਦਾ ਹੈ। ਮਹਾਰਾਜਾ ਸਾਹਿਬ ਉਹਨਾਂ ਦੀ ਗੱਲ ਸੁਣਦੇ ਰਹੇ ਤੇ ਕੁਝ ਸੋਚਦੇ ਰਹੇ। ਕੁਝ ਵਕਤ ਬਾਅਦ ਉਹਨਾਂ ਨੇ ਆਪਣਾ ਫੈਸਲਾ ਸੁਣਾਇਆ। ਤੁਸੀਂ ਸਾਰੇ ਠੀਕ ਕਹਿੰਦੇ ਹੋ ਮੇਰੇ ਰਾਜ ਵਿੱਚ ਕਿਸੇ ਨੂੰ ਦੂਸਰੇ ਧਰਮ ਜਾਂ ਪੂਜਾ ਆਚਰਣ ਵਿੱਚ ਰੁਕਾਵਟ ਨਹੀਂ ਪਾਉਣੀ ਚਾਹੀਦੀ ਦੀ। ਅੱਜ ਤੋਂ ਤੁਸੀਂ ਸਾਰੇ ਆਪਣੇ-ਆਪਣੇ ਘਰ ਦੇ ਨੇੜੇ ਵਸਦੇ ਮੁਸਲਮਾਨਾਂ ਨੂੰ ਪੰਜ ਵਕਤ ਨਿਮਾਜ ਵੇਲੇ ਦੱਸ ਕੇ ਆਇਆ ਕਰੋ ਕਿ ਨਮਾਜ਼ ਦਾ ਵਕਤ ਹੋ ਗਿਆ ਹੈ। ਮਸੀਤ ਵਿੱਚ ਕੋਈ ਮੌਲਵੀ ਏਨੀ ਉੱਚੀ ਬਾਂਗ ਨਹੀਂ ਦੇ ਸਕੇਗਾ। ਸ਼ਿਕਾਇਤ ਕਰਨ ਵਾਲੇ ਬੜੇ ਖੁਸ਼ ਹੋ ਕੇ ਘਰਾਂ ਨੂੰ ਵਾਪਿਸ ਚਲੇ ਗਏ। ਮਸੀਤਾਂ ਵਿੱਚ ਬਾਂਗ ਬੰਦ ਹੋ ਗਈ ਤੇ ਰਾਜ ਦੇ ਹੁਕਮ ਅਨੁਸਾਰ ਹਿੰਦੂ ਸਿੱਖ ਮੁਸਲਮਾਨਾਂ ਨੂੰ ਘਰ-ਘਰ ਜਾ ਕੇ ਦੱਸਣ ਲੱਗ ਪਏ ਹਰ ਨਮਾਜ਼ ਵੇਲੇ ਦੋ ਚਾਰ ਦਿਨ, ਦਸ ਦਿਨ, ਮਹੀਨਾ ਇਸ ਤਰ੍ਹਾਂ ਕਰਦੇ ਰਹੇ ਪਰ ਲਗਾਤਾਰ ਏਸ ਤਰ੍ਹਾਂ ਕਰਨਾ ਉਹਨਾਂ ਨੂੰ ਔਖਾ ਲੱਗਣ ਲੱਗ ਪਿਆ। ਗੱਲ ਕੀ ਜਦੋਂ ਉਹ ਬਹੁਤ ਅੱਕ ਗਏ ਤਾਂ ਮਹਾਰਾਜਾ ਸਾਹਿਬ ਕੋਲ ਜਾ ਕੇ ਮੁਆਫ਼ੀ ਮੰਗੀ ਤੇ ਕਿਹਾ ਸਾਡੀ ਗਲਤੀ ਸੀ ਜੋ ਅਸਾਂ ਦੂਸਰੇ ਦੇ ਧਰਮ ਦੀ ਪੂਜਾ ਪਾਠ ਜਾਂ ਇਬਾਦਤ 'ਤੇ ਇਤਰਾਜ਼ ਕੀਤਾ। ਅਸੀਂ ਆਪਣੀ ਸ਼ਿਕਾਇਤ ਵਾਪਿਸ ਲੈਂਦੇ ਹਾਂ ਤੇ ਮੁਸਲਮਾਨਾਂ ਨੂੰ ਆਜ਼ਾਦੀ ਨਾਲ ਬਾਂਗ ਦੇਣ ਦੀ ਇਜਾਜ਼ਤ ਦਿੱਤੀ ਜਾਏ। ਮਹਾਰਾਜਾ ਸਾਹਿਬ ਮੁਸਕਰਾਏ ਤੇ ਕਿਹਾ, "ਜਾਓ ਜਾਕੇ ਰਲ ਮਿਲ ਕੇ ਸੁਖੀ ਵੱਸੋ। ਮੇਰਾ ਰਾਜ ਕਿਸੇ ਵਿਸ਼ੇਸ਼ ਧਰਮ ਨੂੰ ਵਿਸ਼ੇਸ਼ ਛੂਟ ਨਹੀਂ ਦੇਂਦਾ। ਸਭ ਬਰਾਬਰ ਨੇ ਮੇਰੇ ਲਈ।

## ਗੁਰਬਾਣੀ ਦੀ ਤੁੱਕ ਪਲਟਾਉਣ ਦੀ ਸਜ਼ਾ

ਮੁਗਲ ਬਾਦਸ਼ਾਹ ਸ਼ਾਹ ਜਹਾਨ ਕੋਲ ਕਿਸੇ ਨੇ ਚੁਗਲੀ ਲਾਈ ਕਿ ਸਿੱਖਾਂ ਦੇ ਮਹਾਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮੁਸਲਮਾਨਾਂ ਬਾਰੇ ਕੁਝ ਇਤਰਾਜ਼ਯੋਗ ਲਿਖਿਆ ਹੈ ਸੋ ਉਸ ਨੇ ਸਿੱਖਾਂ ਦੇ ਸੱਤਵੇਂ ਗੁਰੂ ਸ੍ਰੀ ਹਰਿ ਰਾਇ ਜੀ ਨੂੰ ਸੰਦੇਸ਼ ਭੇਜਿਆ ਕਿ ਤੁਹਾਡੇ ਪੰਜਵੇਂ ਗੁਰੂ ਸਾਹਿਬ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਮਹਾਨ ਗ੍ਰੰਥ ਲਿਖਿਆ ਹੈ ਮੈਂ ਉਹਦੀ ਵਿਆਖਿਆ ਸੁਣਨੀ ਚਾਹੁੰਦਾ ਹਾਂ ਸੋ ਆਪ ਦਿੱਲੀ ਆ ਕੇ ਮੈਨੂੰ ਇਹ ਸੁਣਾਓ। ਗੁਰੂ ਜੀ ਨੇ ਆਪ ਤਾਂ ਕੀ ਜਾਣਾ ਸੀ ਆਪਣੇ ਵੱਡੇ ਬੇਟੇ ਰਾਮ ਰਾਇ ਜੀ ਨੂੰ ਦਿੱਲੀ ਭੇਜ ਦਿੱਤਾ ਤੇ ਕਿਹਾ ਕਿ ਜਾਓ ਬਾਦਸ਼ਾਹ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੁਣਾ ਕੇ ਆਓ। ਪਰ ਵੇਖਣਾ ਉਥੇ ਤੁਹਾਡਾ ਮਾਨ ਇੱਜਤ ਬਹੁਤ ਹੋਣਾ ਹੈ ਸੋ ਕੋਈ ਐਸੀ ਗਲਤੀ ਨਾ ਕਰਨੀ ਜੋ ਗੁਰੂ ਦੇ ਅਸੂਲਾਂ ਦੇ ਉਲਟ ਹੋਵੇ।

ਸ੍ਰੀ ਰਾਮ ਰਾਏ ਜੀ ਦਿੱਲੀ ਪਹੁੰਚ ਗਏ। ਬਾਦਸ਼ਾਹ ਨੇ ਉਹਨਾਂ ਦਾ ਬਹੁਤ ਸੁਆਗਤ ਕੀਤਾ ਤੇ ਸ਼ਾਹ ਜਹਾਨ ਦੇ ਕਹਿਣ 'ਤੇ ਮਹਾਨ ਗੁਰੂ ਗ੍ਰੰਥ ਸਾਹਿਬ ਦੀ ਕਥਾ ਸ਼ੁਰੂ ਹੋ ਗਈ। ਰਾਮ ਰਾਏ ਜੀ ਬਹੁਤ ਖੁਸ਼ ਸਨ। ਕੁਝ ਦਿਨ ਬਾਅਦ ਜਦੋਂ ਆਸਾ ਦੀ ਵਾਰ ਦਾ ਇਹ ਸਲੋਕ ਆਇਆ 'ਮਿੱਟੀ ਮੁਸਲਮਾਨ ਦੀ ਪੇੜੇ ਪਈ ਘੁਮਿਆਰ' ਤਾਂ ਰਾਮ ਰਾਏ ਨੇ ਬਾਦਸ਼ਾਹ ਤੋਂ ਡਰਦਿਆਂ ਕਹਿ ਦਿੱਤਾ, "ਬਾਦਸ਼ਾਹ ਸਲਾਮਤ ਇਹ ਜੋ ਲਿਖਿਆ ਹੈ 'ਮਿੱਟੀ ਮੁਸਲਮਾਨ ਦੀ' ਇਹ ਤਾਂ ਕਿਸੇ ਲਿਖਣ ਵਾਲੇ ਤੋਂ ਗਲਤੀ ਨਾਲ ਲਿਖਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਤਾਂ 'ਮਿੱਟੀ ਬੇਈਮਾਨ ਦੀ' ਹੀ ਉਚਾਰਿਆ ਸੀ।" ਸ਼ਾਹ ਜਹਾਨ ਖੁਸ਼ ਹੋ ਗਿਆ ਤੇ ਕਹਿਣ ਲੱਗਾ ਮੇਰਾ ਸ਼ੰਕਾ ਦੂਰ ਹੋ ਗਿਆ ਹੈ। ਹੁਣ ਅਗਲੀ ਕਥਾ ਕਰੋ, ਸਾਰੀ ਕਥਾ ਸੁਣਾ ਕੇ ਜਾਂ ਵਾਪਸ ਪਰਤੇ ਤਾਂ ਗੁਰੂ ਹਰਿ ਰਾਏ ਜੀ ਨੂੰ ਕਿਸੇ ਨੇ ਦੱਸ ਦਿੱਤਾ ਕਿ ਰਾਮ ਰਾਏ ਜੀ ਨੇ ਗੁਰੂਬਾਣੀ ਦੀ ਤੁੱਕ ਪਲਟਾ ਦਿੱਤੀ ਹੈ। ਹੁਕਮ ਹੋਇਆ ਕਿ ਰਾਮ ਰਾਏ ਨੂੰ ਕਹਿ ਦਿਓ ਮੇਰੇ ਮੱਥੇ ਹੀ ਨਾ ਲੱਗੇ। ਰਾਮ ਰਾਏ ਬੇਕਦਰ ਹੋ ਗਿਆ ਪਰ ਆਪਣਾ ਵੱਖਰਾ ਹੀ ਅਡੰਬਰ ਰਚ ਬੈਠਾ। ਲੋਕਾਂ ਨੂੰ ਜਦੋਂ ਅਸਲੀ ਗੱਲ ਦਾ ਪਤਾ ਲੱਗਾ ਤਾਂ ਰਹਿੰਦਾ ਖੂੰਹਦਾ ਸਨਮਾਨ ਵੀ ਮਿੱਟੀ ਵਿੱਚ ਮਿਲ ਗਿਆ।

ਸ਼੍ਰੀ ਗੁਰੂ ਹਰਿ ਰਾਇ ਜੀ ਨੇ ਰਾਮ ਰਾਇ ਨੂੰ ਗੁਰੂ ਗੱਦੀ ਦੇ ਅਯੋਗ ਸਮਝ ਕੇ ਆਪਣੇ ਛੋਟੇ ਸਪੁੱਤਰ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਆਪਣਾ ਵਾਰਿਸ ਥਾਪ ਦਿੱਤਾ। ਪਰ ਰਾਮ ਰਾਇ ਗੁਰੂ ਘਰੋਂ ਸਰਾਪਿਆ ਹੋਇਆ ਹੀ ਜੀਵਨ ਬਤੀਤ ਕਰਦਾ ਰਿਹਾ।



ਮਾਸਟਰ ਅਮਰੀਕ ਸਿੰਘ ਬਹੁਵਿਧਾਈ ਲੇਖਕ ਹਨ। ਉਹਨਾਂ ਹੁਣ ਤੱਕ ਪੰਜਾਬੀ ਸਾਹਿਤ ਜਗਤ ਨੂੰ ਲਗਭਗ ਡੇਢ ਦਰਜਨ ਪੁਸਤਕਾਂ ਦਿੱਤੀਆਂ ਹਨ। ਉਹ ਪੰਜਾਬੀ ਦੇ ਨਾਲ ਨਾਲ ਹਿੰਦੀ ਅਤੇ ਉਰਦੂ ਵਿੱਚ ਸਾਹਿਤ ਰਚਨਾ ਕਰਦੇ ਆ ਰਹੇ ਹਨ। ਮਾਸਟਰ ਅਮਰੀਕ ਸਿੰਘ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ, ਪੰਚਕੂਲਾ ਵੱਲੋਂ ਉਹਨਾਂ ਨੂੰ 'ਹਰਿਆਣਾ ਪੰਜਾਬੀ ਗੌਰਵ' ਅਤੇ 'ਸੰਤ ਤਰਨ ਸਿੰਘ ਵਹਿਮੀ ਪੁਰਸਕਾਰ' ਨਾਲ ਸਨਮਾਨਿਆ ਗਿਆ ਹੈ। ਮਾਸਟਰ ਅਮਰੀਕ ਸਿੰਘ ਇੱਕ ਉਸਤਾਦ ਲੇਖਕ ਹਨ। ਉਹਨਾਂ ਦੇ ਅਨੇਕ ਸ਼ਗਿਰਦ ਹਨ ਜੋ ਉਹਨਾਂ ਦੀ ਰਹਿਨੁਮਾਈ ਵਿੱਚ ਪੰਜਾਬੀ ਸਾਹਿਤ ਰਚਨਾ ਕਰ ਰਹੇ ਹਨ। ਮਾਸਟਰ ਜੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਜੀਵਨ ਨਗਰ ਦੇ ਬਾਨੀ ਮੈਂਬਰਾਂ ਵਿੱਚੋਂ ਇੱਕ ਹਨ ਜੋ ਕਿ ਹੁਣ ਤੱਕ ਇਸ ਸਭਾ ਦੇ ਅਨੇਕ ਅਹੁਦਿਆਂ 'ਤੇ ਕੰਮ ਕਰ ਚੁੱਕੇ ਹਨ। ਉਹਨਾਂ ਇਸ ਸਭਾ ਰਾਹੀਂ ਅਨੇਕ ਲੇਖਕਾਂ ਨੂੰ ਸਾਹਿਤ ਰਚਨਾ ਵਾਲੇ ਪਾਸੇ ਪ੍ਰੇਰਿਆ ਅਤੇ ਉਹਨਾਂ ਦੀਆਂ ਪੁਸਤਕਾਂ ਦੇ ਪ੍ਰਕਾਸ਼ਨ ਵਿੱਚ ਮਦਦ ਕੀਤੀ। ਪੰਜਾਬੀ ਸਾਹਿਤ ਜਗਤ ਦੇ ਖੇਤਰ ਵਿੱਚ ਮਾਸਟਰ ਅਮਰੀਕ ਸਿੰਘ ਦਾ ਅਣਮੁੱਲਾ ਯੋਗਦਾਨ ਹੈ। ਮਾਸਟਰ ਜੀ ਦੀ ਲੇਖਣੀ ਦਾ ਸਫ਼ਰ ਨਿਰੰਤਰ ਜਾਰੀ ਹੈ ਮਾਂ ਬੋਲੀ ਪੰਜਾਬੀ ਨੂੰ ਉਹਨਾਂ ਤੋਂ ਬੇਹੱਦ ਉਮੀਦਾਂ ਹਨ। ਸ਼ਾਲਾ ਉਹਨਾਂ ਦੀ ਕਲਮ ਇਸ ਤਰ੍ਹਾਂ ਹੀ ਚਲਦੀ ਰਹੇ ਅਤੇ ਉਹ ਪੰਜਾਬੀ ਸਾਹਿਤ ਦੇ ਖਜ਼ਾਨੇ ਨੂੰ ਭਰਪੂਰ ਕਰਦੇ ਰਹਿਣ।

**ਭੁਪਿੰਦਰ ਪੰਨੀਵਾਲੀਆ**
ਮੰਡੀ ਕਾਲਾਂਵਾਲੀ-125201
ਜ਼ਿਲ੍ਹਾ ਸਿਰਸਾ, ਹਰਿਆਣਾ




**ਤਸਵੀਰ ਪ੍ਰਕਾਸ਼ਨ, ਕਾਲਾਂਵਾਲੀ**
ਜ਼ਿਲ੍ਹਾ ਸਿਰਸਾ, ਹਰਿਆਣਾ